# ਭਗਤ ਨਾਮਦੇਵ ਤਥਾ ਹੋਰ ਭਗਤ ਜੀਵਨੀ ਤੇ ਰਚਨਾ

ਭਾਈ ਜੋਧ ਸਿੰਘ

ਪੰਜਾਬੀ ਯੂਨੀਵਰਸਿਟੀ ਪਟਿਆਲਾ

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਭਗਤ ਨਾਮਦੇਵ ਤਥਾ ਹੋਰ ਭਗਤ

## ਜੀਵਨੀ ਤੇ ਰਚਨਾ

**ਭਾਈ ਜੋਧ ਸਿੰਘ**

**ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**

# ਭੂਮਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਸਲਾਹਕਾਰ ਕਮੇਟੀ ਨੇ, ਵਾਈਸ-ਚਾਂਸਲਰ ਸਰਦਾਰ ਕ੍ਰਿਪਾਲ ਸਿੰਘ ਜੀ ਨਾਰੰਗ ਦੀ ਪ੍ਰਧਾਨਗੀ ਵਿਚ ਆਪਣੀ 6 ਫਰਵਰੀ, 1975 ਦੀ ਇਕੱਤਰਤਾ ਵਿਚ, ਇਹ ਪ੍ਰਵਾਨ ਕੀਤਾ ਕਿ ਵਿਭਾਗ (1) ਸ੍ਰੀ ਗੁਰੂ ਨਾਨਕ ਦੇਵ, (2) ਸ੍ਰੀ ਗੁਰੂ ਅੰਗਦ ਦੇਵ, (3) ਸ੍ਰੀ ਗੁਰੂ ਅਮਰਦਾਸ, (4) ਸ੍ਰੀ ਗੁਰੂ ਰਾਮਦਾਸ, (5) ਸ੍ਰੀ ਗੁਰੂ ਅਰਜਨ ਦੇਵ, (6) ਸ੍ਰੀ ਗੁਰੂ ਤੇਗ ਬਹਾਦਰ ਜੀ—ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ—ਦੇ 'ਜੀਵਨ ਤੇ ਰਚਨਾ' ਸੰਬੰਧੀ ਪੁਸਤਕਾਂ ਦਾ ਨਿਰਮਾਣ, ਵਡਿਆਂ ਤੇ ਬੱਚਿਆਂ ਲਈ ਅਲਗ ਅਲਗ ਪੁਸਤਕਾਂ ਦੇ ਰੂਪ ਵਿਚ, ਕਰੇ। ਇਸੇ ਤਰ੍ਹਾਂ ਇਹ ਵੀ ਪ੍ਰਵਾਨ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਭਗਤ ਬਾਣੀ ਦਾ ਟੀਕਾ, ਸਹਿਤ ਭਗਤ ਜੀਵਨੀਆਂ ਦੇ, ਵੀ ਨਿਮਨ ਦਰਜ ਵਿਉਂਤ ਅਨੁਸਾਰ ਛਾਪੇ :

(1) ਬਾਬਾ ਫ਼ਰੀਦ : ਜੀਵਨੀ ਤੇ ਰਚਨਾ
(2) ਭਗਤ ਨਾਮ ਦੇਵ ਤਥਾ ਹੋਰ ਭਗਤ—ਜੀਵਨੀ ਤੇ ਰਚਨਾ
(3) ਭਗਤ ਕਬੀਰ : ਜੀਵਨੀ ਤੇ ਰਚਨਾ
(4) ਭਗਤ ਰਵਿਦਾਸ : ਜੀਵਨੀ ਤੇ ਰਚਨਾ

ਬਾਬਾ ਫ਼ਰੀਦ ਜੀ ਦੀ ਅਠਵੀਂ ਜਨਮ ਸ਼ਤਾਬਦੀ ਦੇ ਸਮੇਂ ਵਿਭਾਗ ਨੇ 'ਬਾਬਾ ਫ਼ਰੀਦ : ਜੀਵਨੀ ਤੇ ਰਚਨਾ' ਦੀ ਪੁਸਤਕ ਪ੍ਰਕਾਸ਼ਿਤ ਕੀਤੀ। ਉਸੇ ਇਕੱਤਰਤਾ ਵਿਚ ਭਾਈ ਜੋਧ ਸਿੰਘ ਜੀ ਦੇ ਕੀਤੇ ਭਗਤ ਬਾਣੀ ਦੇ ਟੀਕੇ ਨੂੰ ਉਪਰਲੀ ਵਿਉਂਤ ਵਿਚ ਢਾਲ ਕੇ ਛਾਪਣ ਦਾ ਵਿਚਾਰ ਵੀ ਸਾਹਮਣੇ ਆਇਆ ਸੀ ਤੇ ਪ੍ਰਵਾਨ ਹੋਇਆ ਸੀ। ਸੋ, ਵਿਭਾਗ ਭਾਈ ਸਾਹਿਬ ਰਚਿਤ 'ਭਗਤ ਕਬੀਰ : ਜੀਵਨੀ ਤੇ ਰਚਨਾ', 'ਭਗਤ ਰਵਿਦਾਸ-ਜੀਵਨੀ ਤੇ ਰਚਨਾ' ਦੀਆਂ ਪੁਸਤਕਾਂ ਪਹਿਲਾਂ ਛਾਪ ਚੁਕਾ ਹੈ। ਹਥਲੀ ਪੁਸਤਕ ਹੈ 'ਭਗਤ ਨਾਮਦੇਵ ਤਥਾ ਹੋਰ ਭਗਤ : ਜੀਵਨੀ ਤੇ ਰਚਨਾ'।

ਇਹ ਦਸਣ ਵਿਚ ਵੀ ਖ਼ੁਸ਼ੀ ਹੈ ਕਿ ਸ੍ਰੀ ਗੁਰੂ ਅੰਗਦ ਦੇਵ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਤੇ ਬਾਣੀ ਸੰਬੰਧੀ ਪੁਸਤਕਾਂ ਛਪ ਚੁਕੀਆਂ ਹਨ। ਇਹ ਵਿਭਾਗ ਵਿਚ ਲਿਖੀਆਂ ਗਈਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਤੇ ਉਸ ਦਾ ਟੀਕਾ ਦੋ ਜਿਲਦਾਂ ਵਿਚ ਗੁਰੂ ਨਾਨਕ ਪੰਚਮ ਸ਼ਤਾਬਦੀ ਸਮੇਂ ਪ੍ਰਕਾਸ਼ਿਤ ਕੀਤਾ ਗਿਆ ਸੀ। ਉਪਰਲੇ ਮਤੇ ਅਨੁਸਾਰ ਹੋਰ ਪੁਸਤਕਾਂ ਦੇ ਨਿਰਮਾਣ ਦਾ ਕੰਮ ਵੀ ਚਲ ਰਿਹਾ ਹੈ।

ਬੱਚਿਆਂ ਬਾਰੇ ਵੀ ਇਨ੍ਹਾਂ ਵਿਸ਼ਿਆਂ ਤੇ ਲਿਖਣ ਲਈ ਵਿਭਾਗ ਦੇ ਅਧਿ ਕਾਰੀਆਂ ਨੇ ਕੁਝ ਯਤਨ ਕੀਤੇ ਹਨ ਪਰ ਇਨ੍ਹਾਂ ਪੁਸਤਕਾਂ ਲਈ ਉਡੀਕਣਾ ਪਵੇਗਾ।

ਹਥਲੀ ਪੁਸਤਕ ਨਾਲ ਭਗਤ ਬਾਣੀ ਦਾ ਟੀਕਾ ਸੰਪੂਰਣ ਹੋ ਚੁਕਾ ਹੈ। ਇਹ ਪਾਠਕਾਂ ਦੇ ਪੇਸ਼ ਹੈ।

ਭਾਈ ਜੋਧ ਸਿੰਘ ਜੀ ਦੀ ਸ਼ਖਸੀਅਤ, ਟੀਕਾਕਾਰੀ ਵਿਚ ਸੰਪੰਨਤਾ, ਗੁਰਮਤਿ ਦੀ ਡੂੰਘੀ ਸੂਝ, ਸਫਲ ਤੇ ਸੰਕੋਚਵੀਂ ਟੀਕਾ-ਸ਼ੈਲੀ, ਆਦਿ ਕਿਸੇ ਪ੍ਰੀਚੇ ਦੇ ਮੁਥਾਜ ਨਹੀਂ ਹਨ। ਯੂਨੀਵਰਸਿਟੀ ਉਨ੍ਹਾਂ ਦੇ ਭਗਤ ਬਾਣੀ ਦੇ ਟੀਕੇ ਨੂੰ ਪੇਸ਼ ਕਰਨ ਵਿਚ ਮਾਣ ਅਨੁਭਵ ਕਰਦੀ ਹੈ।

**ਤਾਰਨ ਸਿੰਘ**
ਪ੍ਰੋਫੈਸਰ ਅਤੇ ਮੁੱਖੀ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
19-12-77

# ਤਤਕਰਾ

### ਰਾਗ ਟੋਡੀ



### ਰਾਗ ਤਿਲੰਗ



### ਰਾਗ ਬਿਲਾਵਲ



### ਰਾਗ ਗੋਂਡ



### ਰਾਗ ਰਾਮਕਲੀ



### ਰਾਗ ਮਾਲੀ ਗਉੜਾ



### ਰਾਗ ਮਾਰੂ

## ਰਾਗ ਭੈਰਉ



## ਰਾਗ ਬਸੰਤ



## ਰਾਗ ਸਾਰੰਗ



## ਰਾਗ ਮਲਾਰ



## ਰਾਗ ਕਾਨੜਾ



## ਰਾਗ ਪ੍ਰਭਾਤੀ

ਭਾਗ ਪਹਿਲਾ

# ਭਗਤ ਨਾਮਦੇਵ–ਜੀਵਨੀ

12 ਅਪਰੈਲ, 1892 ਈਸਵੀ ਨੂੰ ਭਗਤ ਨਾਮਦੇਵ ਜੀ ਦੀ ਜੀਵਨੀ ਮਰਾਠੀ ਬੋਲੀ ਵਿਚ ਪ੍ਰਕਾਸ਼ਿਤ ਹੋਈ। ਇਹਦਾ ਲੇਖਕ ਮਾਧਵਰਾਓ ਅੱਪਾਜੀ ਮੂਲੇ ਸੀ। ਅਰੰਭ ਵਿਚ ਜਸਟਿਸ ਮਾਧਵ ਗੋਵਿੰਦ ਰਾਨਾਡੇ, ਸਰ ਰਾਮ ਕ੍ਰਿਸ਼ਨ ਗੋਪਾਲ ਭੰਡਾਰਕਰ, ਸਰ ਗੋਪਾਲ ਰਾਓ ਦੇਸ਼ਮੁਖ ਅਤੇ ਲੋਕ ਮਾਨਯ ਬਾਲ ਗੰਗਾ ਧਰ ਤਿਲਕ ਨੇ ਇਸ ਦੇ ਸੰਬੰਧ ਵਿਚ ਕਦਰਦਾਨੀ ਵਾਲੀਆਂ ਰਾਵਾਂ ਪ੍ਰਗਟ ਕੀਤੀਆਂ। ਇਸ ਜੀਵਨੀ ਵਿਚ ਉਨ੍ਹਾਂ ਦੀ ਜਨਮ ਤਿਥੀ ਕੱਤਕ ਸੁਦੀ ਇਕਾਦਸ਼ੀ 1270 ਈਸਵੀ ਦਿਤੀ ਹੈ।

ਪਰ ਚੂੰਕਿ ਨਾਮਦੇਵ ਦੀ ਬਾਣੀ ਵਿਚ ਫ਼ਾਰਸੀ ਦੇ ਪਦ ਕਾਫ਼ੀ ਵਰਤੇ ਗਏ ਹਨ ਵਿਦਵਾਨਾਂ ਵਿਚ ਇਕ ਵਾਦ ਛਿੜ ਪਇਆ। ਬਾਜੇ ਕਹਿਣ ਲਗੇ ਕਿ ਮੁਸਲਮਾਨਾਂ ਦਾ ਹਮਲਾ ਸੰਨ 1296 ਈਸਵੀ ਵਿਚ ਦੇਵਗਿਰੀ ਪੁਰ ਹੋਇਆ ਸੀ ਅਤੇ ਉਨ੍ਹਾਂ ਦੀ ਬੋਲੀ ਦੇ ਸ਼ਬਦ ਆਮ ਜਨਤਾ ਤਕ ਪੁਜਦਿਆਂ ਸਮਾਂ ਲਗਾ ਹੋਣਾ ਹੈ ਇਸ ਲਈ ਨਾਮਦੇਵ ਦਾ ਜਨਮ ਚੋਦਵੀਂ ਸਦੀ ਦੇ ਵਿਚ ਹੀ ਹੋਇਆ ਹੋਣਾ ਹੈ। ਪਰ ਦੂਜੀ ਧਿਰ ਨੇ ਇਸ ਦਲੀਲ ਦਾ ਖੰਡਨ ਇਹ ਆਖ ਕੇ ਕੀਤਾ ਕਿ ਮੁਸਲਮਾਨ ਸੌਦਾਗਰ ਕੋਂਕਾਨ ਵਿਚ ਬਹੁਤ ਦੇਰ ਤੋਂ ਆ ਵਸੇ ਸਨ। ਫਿਰ ਫਖਰ-ਉਦ-ਦੀਨ ਫੇਨੁਫੋਡੇ ਵਾਲਾ ਸੂਫੀਮਤ ਨੂੰ ਦੱਖਣ ਵਿਚ ਲਿਆਇਆ। ਜਿਸ ਦੀ ਮੌਤ 1147 ਸੰਨ ਈਸਵੀ ਵਿਚ ਹੋਈ। ਇਸ ਲਈ ਫਾਰਸੀ ਲਫ਼ਜ਼ਾਂ ਦਾ ਮਰਾਠੀ ਵਿਚ ਆ ਜਾਣਾ ਕੋਈ ਅਸਚਰਜ ਵਾਲੀ ਗੱਲ ਨਹੀਂ।

ਇਕ ਹੋਰ ਦਲੀਲ ਜੋ ਭਗਤ ਜੀ ਦੀ ਜਨਮ ਤਿਥੀ (ਸੰਨ 1270 ਈਸਵੀ) ਵਿਰੁਧ ਦਿਤੀ ਗਈ ਉਹ ਇਹ ਹੈ ਕਿ ਗਿਆਨਦੇਵੀ ਕ੍ਰਿਤ ਗਿਆਨਦੇਵ ਜੀ ਸੰਨ 1296 ਵਿਚ ਖਤਮ ਕੀਤੀ ਗਈ। ਇਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਭਗਤ ਨਾਮਦੇਵ ਗਿਆਨਦੇਵ ਦਾ ਸਮਕਾਲੀ ਸੀ। ਪਰ ਗਿਆਨਦੇਵੀ ਦੀ ਮਰਾਠੀ ਤਾਂ ਬਹੁਤ ਪੁਰਾਣੀ ਹੈ ਜਿਸ ਵਿਚ ਮਰਾਠੀ ਸ਼ਬਦਾਂ ਦੇ ਉਹ ਰੂਪ ਵਰਤੇ ਗਏ ਹਨ ਜੋ ਹੁਣ ਨਹੀਂ ਇਸਤੇਮਾਲ ਹੁੰਦੇ। ਪਰ ਉਸ ਦੇ ਮੁਕਾਬਲੇ ਨਾਮਦੇਵ ਜੀ ਦੇ ਅਭੰਗਾਂ ਦੀ ਬੋਲੀ ਬਹੁਤ ਨਵੀਨ ਹੈ। ਇਸ ਦਾ ਉੱਤਰ ਦੂਜੀ ਧਿਰ ਨੇ ਇਹ ਦਿਤਾ ਕਿ ਅਜਕਲ ਵੀ ਮਰਾਠੀ ਬੋਲਣ ਵਾਲੇ ਮੋਟੇ ਮੋਟੇ ਚਾਰ ਹਿਸਿਆਂ ਅਰਥਾਤ ਦੱਖਣ, ਕੋਂਕਾਨ, ਬਰਾੜ ਅਤੇ ਮੱਧ ਭਾਰਤ ਅਤੇ ਦੱਖਣੀ ਭਾਰਤ ਵਿਚ ਜੋਭਾਖਾ ਬੋਲੀ ਜਾਂਦੀ ਹੈ ਉਸ ਦੀ ਸ਼ਬਦਾਵਲੀ ਵਿਚ ਢੇਰ ਫ਼ਰਕ ਹੈ। ਮਰਾਠੀ ਵਿਦਵਾਨ ਲੇਖਕਾਂ ਦੀ ਇਹ ਸਮੱਸਿਆ ਸੀ ਜੋ ਅਜੇਹੀ ਮਰਾਠੀ ਵਿਕਸਿਤ ਹੋਵੇ ਜੋ ਸਾਰੇ ਮਹਾਰਾਸ਼ਟਰ ਵਿਚ ਸਮਝੀ ਜਾਵੇ।

ਹੌਲੀ ਹੌਲੀ ਇਹ ਬੋਲੀ ਹੋਂਦ ਵਿਚ ਆ ਗਈ। ਕੁਦਰਤੀ ਤੌਰ ਪੁਰ ਇਸ ਬੋਲੀ ਤੇ ਜਨਤਾ ਦੀ ਬੋਲੀ ਜਿਸ ਵਿਚ ਇਹੋ ਜਿਹਾ ਕੋਈ ਉੱਦਮ ਨਹੀਂ ਸੀ ਕੀਤਾ ਗਇਆ ਉਸ ਵਿਚ ਅਤੇ ਲੇਖਕਾਂ ਦੀ ਸ਼ਬਦਾਵਲੀ ਵਿਚ ਢੇਰ ਸਾਰਾ ਫ਼ਰਕ ਹੋ ਗਇਆ।

ਗਿਆਨਦੇਵ ਜੀ ਦੀ ਪੁਸਤਕ ਵਿਦਵਾਨਾਂ ਦੀ ਬੋਲੀ ਵਿਚ ਲਿਖੀ ਗਈ ਸੂਤਰ ਸ਼ੈਲੀ ਵਿਚ ਹੈ, ਜਿਸ ਨੂੰ ਸੰਸਕ੍ਰਿਤ ਦੇ ਜਾਣੂ ਬ੍ਰਾਹਮਣ ਹੀ ਪੜ੍ਹਦੇ ਸਨ। ਨਾਲੇ ਸੂਤਰਾਂ ਵਿਚ ਵਾਧਾ ਘਾਟਾ ਕਰਨਾ ਇਤਨਾ ਸਹਲ ਨਹੀਂ। ਨਾਮਦੇਵ ਜੀ ਦੇ ਅਭੰਗਾਂ ਦੀ ਬੋਲੀ ਜਨਤਕ ਸੀ। ਬਹੁਤ ਚਿਰ ਤੀਕ ਇਹ ਅਭੰਗ ਲਿਖਤ ਵਿਚ ਨਾ ਆਏ। ਗਾਣ ਵਾਲੇ ਵੀ ਵਿਦਵਾਨ ਨਹੀਂ ਸੀ। ਜੋ ਪੁਰਾਣਾ ਸ਼ਬਦ ਉਨ੍ਹਾਂ ਦੀ ਯਾਦੋਂ ਲਹ ਗਇਆ ਉਸ ਦੀ ਥਾਂ ਉਨ੍ਹਾਂ ਨਵੀਨ ਸ਼ਬਦ ਪਾ ਦਿਤਾ। ਫਿਰ ਵੀ ਨਾਮਦੇਵ ਜੀ ਦੇ ਕਈ ਅਭੰਗਾਂ ਵਿਚ ਪੁਰਾਣੇ ਅਜ ਕਲ ਵਿਸਰ ਗਏ ਲਫ਼ਜ਼ ਮਿਲਦੇ ਹਨ ਤੇ ਕਈ ਪੁਰਾਣੇ ਵਿਆਕਰਣਿਕ ਅਗੇਤ੍ਰ ਪਛੇਤ੍ਰ ਵਰਤੇ ਹੋਏ ਵੀ ਪ੍ਰਾਪਤ ਹਨ। ਇਸ ਲਈ ਵਿਪੱਖੀ ਪੱਖ ਦਾ ਇਹ ਇਤਰਾਜ਼ ਵੀ ਦਲੀਲ ਦੀ ਕਸਵੱਟੀ ਪੁਰ ਟਿਕ ਨਹੀਂ ਸਕਦਾ। ਅੰਤ ਬਹੁਤ ਸਾਰੇ ਮਰਹੱਟੇ ਅਤੇ ਯੂਰਪੀਨ ਵਿਦਵਾਨਾਂ ਨੇ ਆਪ ਦਾ ਜਨਮ 1270 ਸੰਨ ਈਸਵੀ ਦੇ ਕੱਤਕ ਸ਼ੁਕਲ ਪੱਖ ਦੀ ਇਕਾਦਸ਼ੀ ਨੂੰ ਪਰਵਾਨ ਕਰ ਲਇਆ।

ਬਹੁਮਤ ਇਸ ਪੱਖ ਵਿਚ ਹੈ ਕਿ ਪਿੰਡ ਨਰਸੀ ਬਾਮਨੀ ਵਿਚ ਉਹ ਪ੍ਰਗਟੇ। ਇਹ ਪਿੰਡ ਕ੍ਰਿਸ਼ਨਾ ਨਦੀ ਦੇ ਕਿਨਾਰੇ ਸਥਿਤ ਕਰਹਦ ਦੇ ਨੇੜੇ ਹੈ। ਬੀਠਲ ਨਾਮ ਲੈ ਕੇ ਨਾਮਦੇਵ ਛੋਟੀ ਉਮਰ ਤੋਂ ਹੀ ਪਰਮਾਤਮਾ ਦੀ ਉਸਤਤ ਗਾਂਦਾ ਹੁੰਦਾ ਸੀ। ਤਾਲਾਂ ਦੀ ਥਾਂ ਦੋ ਪੱਥਰ ਲੈ ਕੇ ਉਹ ਨਚਦਾ ਅਤੇ ਗਾਂਦਾ ਬੇਹੋਸ਼ ਹੋ ਜਾਂਦਾ ਸੀ। ਉਸ ਦੇ ਪਿਤਾ ਦਾ ਨਾਮ ਦਾਮਸ਼ੇਟ ਅਤੇ ਮਾਤਾ ਦਾ ਨਾਮ ਗੋਨਾਬਾਈ ਸੀ। ਵਿਆਹ ਦੇ ਮਗਰੋਂ ਉਨ੍ਹਾਂ ਦੇ ਘਰ ਇਕ ਲੜਕੀ ਔਬਾਈ ਪੈਦਾ ਹੋਈ ਪਰੰਤੂ ਬਹੁਤ ਚਿਰ ਤੀਕ ਲੜਕਾ ਕੋਈ ਨਾ ਜਨਮਿਆ। ਜਦੋਂ ਨਾਮਦੇਵ ਪੈਦਾ ਹੋਇਆ ਉਸ ਦੇ ਪਿਤਾ ਮਾਤਾ ਨੇ ਉਸ ਨੂੰ ਵਿਠਲ ਦੇਵ ਦੀ ਇਕ ਖਾਸ ਕਿਰਪਾ ਸਮਝਿਆ।

ਵਿਸ਼ਨੂੰ ਦੇ ਅਵਤਾਰ ਦਾ ਵਿੱਠਲ ਨਾਮ ਰਖੇ ਜਾਣ ਦੀ ਵੀ ਇਕ ਅਸਚਰਜ ਕਹਾਣੀ ਹੈ। ਸ੍ਰੀ ਕ੍ਰਿਸ਼ਨ ਭਗਵਾਨ ਰੁਕਮਨੀ ਦੇ ਸੁਹੱਪਣ ਦੀ ਸੋਭਾ ਸੁਣ ਕੇ ਉਸ ਦੇ ਵੇਖਣ ਦੀ ਚਾਹ ਲੈ ਕੇ ਇਸ ਜੰਗਲ ਵਿਚ ਆ ਨਿਕਲੇ ਜਿਸ ਵਿਚ ਪੰਧਾਰਪੁਰ ਵਸਿਆ ਹੋਇਆ ਹੈ ਅਤੇ ਜਿਥੇ ਸ੍ਰੀ ਵਿਠਲ ਦੇਵ ਦਾ ਮੰਦਰ ਹੈ। ਉਹ ਇਕ ਗਵਾਲੇ ਦੇ ਰੂਪ ਵਿਚ ਇਹ ਢੂੰਢ ਕਰ ਰਹੇ ਸਨ ਕਿ ਯਕਲਖ਼ਤ ਰੁਕਮਨੀ ਨਜ਼ਰੇ ਪੈ ਗਈ। ਉਸ ਵੇਲੇ ਉਹ ਇਕ ਇੱਟ ਪੁਰ ਦੋਨੋਂ ਹੱਥ ਢਾਕਾਂ ਪੁਰ ਰਖੀ ਖੜੇ ਸਨ। ਰੁਕਮਣੀ ਨੇ ਉਨ੍ਹਾਂ ਨੂੰ ਗਵਾਲਾ ਸਮਝਿਆ ਅਤੇ ਮਖੌਲ ਕਰਦਿਆਂ ਕੁਝ ਸਖ਼ਤ ਸ਼ਬਦ ਵੀ ਉਚਾਰੇ। ਸ੍ਰੀ ਕ੍ਰਿਸ਼ਨ ਜੀ ਨੇ ਤਿਸ ਪੁਰ ਉਸ ਨੂੰ ਆਪਣਾ ਅਸਲੀ ਰੂਪ ਵਿਖਾਇਆ ਜਿਸ ਨੂੰ ਵੇਖ ਕੇ ਉਹ ਮੋਹਿਤ ਹੋ ਗਈ। 'ਵੀਟ' ਮਰਾਠੀ ਵਿਚ ਇੱਟ ਨੂੰ ਆਖਦੇ ਹਨ। 'ਸਥਲ' ਦਾ ਅਰਥ ਥਾਂ ਹੈ। ਸੋ ਵੀਟ-ਸਥਲ ਜੁੜ ਕੇ ਹੌਲੀ ਹੌਲੀ ਵਿੱਠਲ ਬਣ ਗਇਆ ਅਤੇ ਵਿਸ਼ਨੂੰ ਦੇ ਇਸ ਅਵਤਾਰ ਦੀ ਪੂਜਾ ਲਈ ਇਕ ਮੰਦਰ ਅਸਥਾਪਨ ਹੋ ਗਇਆ। ਸ੍ਰੀ ਕ੍ਰਿਸ਼ਨ ਜੀ ਨੇ ਇਸ ਨੂੰ ਵਰ ਦਿਤਾ ਕਿ ਜੋ ਇਸ ਮੂਰਤੀ ਦੀ ਪੂਜਾ ਕਰੇਗਾ ਅਤੇ

ਨਾਲ ਵਗਦੀ ਚੰਦਰ ਭਾਗਾ ਨਦੀ ਵਿਚ ਇਸ਼ਨਾਨ ਕਰੇਗਾ ਉਸ ਦਾ ਆਵਾਗਵਨ ਖਤਮ ਹੋ ਜਾਵੇਗਾ ਅਤੇ ਉਹ ਮੁਕਤ ਹੋ ਜਾਏਗਾ। ਮਰਾਠੀ ਵਿਚ 'ਸ਼ਿਮਪ' ਸ਼ਬਦ ਸਿੱਪੀ ਲਈ ਵਰਤਿਆ ਜਾਂਦਾ ਹੈ ਅਤੇ 'ਸ਼ਿਮਪੀ' ਜਿਸ ਤੋਂ ਮਗਰੋਂ ਹਿੰਦੀ ਵਿਚ ਛੀਪਾ ਬਣ ਗਇਆ ਦਰਜ਼ੀ ਲਈ। ਇਨ੍ਹਾਂ ਦੋਹਾਂ ਸ਼ਬਦਾਂ ਦਾ ਰੂਪ ਮਿਲਦਾ ਜੁਲਦਾ ਹੋਣ ਕਰ ਕੇ ਉਨ੍ਹਾਂ ਦੇ ਅਨੁਯਾਈਆਂ ਵਿਚ ਇਹ ਰਵਾਇਤ ਚਲ ਪਈ ਕਿ ਉਹ ਸਿੱਪੀ ਵਿਚੋਂ ਪੈਦਾ ਹੋਏ ਸਨ।

ਪੰਜ ਸਾਲ ਦੀ ਆਯੂ ਹੋਣ ਤੇ ਉਨ੍ਹਾਂ ਨੂੰ ਪਾਂਧੇ ਪਾਸ ਪੜ੍ਹਨ ਬਿਠਾਇਆ ਗਿਆ। ਪਾਂਧੇ ਨੇ ਉਨ੍ਹਾਂ ਨੂੰ ਆਪਣੀ ਤਖਤੀ ਪੁਰ 'ਓਨਮ' (ਓਮਨਮਹ) ਲਿਖਣ ਲਈ ਆਖਿਆ। ਨਾਮਦੇਵ ਜੀ ਸ੍ਰੀ ਵਿਠੱਲ ਲਿਖ ਦਿਤਾ। ਸਤ ਸਾਲ ਦੀ ਆਯੂ ਹੋਣ ਪਰ ਉਹ ਪੱਥਰਾਂ ਨੂੰ (ਕੈਂਸੀਆਂ ਦੀ ਥਾਂ) ਵਜਾ ਵਜਾ ਵਿਠੱਲ ਦਾ ਨਾਮ ਜਪ ਨਚਦਾ ਅਤੇ ਦਰਸ਼ਕਾਂ ਨੂੰ ਇਸੇ ਨਾਮ ਦਾ ਜਾਪ ਕਰਨ ਲਈ ਪ੍ਰੇਰਦਾ ਸੀ।

ਇਕੇਰਾਂ ਉਨ੍ਹਾਂ ਦੇ ਪਿਤਾ (ਕਈਆਂ ਨੇ ਲਿਖਿਆ ਹੈ ਨਾਨਾ) ਕਿਤੇ ਬਾਹਰ ਗਏ ਅਤੇ ਮੂਰਤੀ ਨੂੰ ਨਈਵੇਦ ਕਰਨ ਲਈ ਮਾਤਾ ਨੇ ਨਾਮਦੇਵ ਜੀ ਨੂੰ ਆਖਿਆ। ਨਾਮਾ ਜੀ ਕਪਿਲ ਗਊ ਦਾ ਦੁਧ ਲੈ ਕੇ ਠਾਕਰ ਜੀ ਨੂੰ ਅਰਪਣ ਕਰਨ ਲਈ ਮੰਦਰ ਵਿਚ ਗਏ। ਬਾਲਕ ਨਾਮਦੇਵ ਨੂੰ ਇਹ ਪਤਾ ਨਹੀਂ ਸੀ ਕਿ ਨਈਵੇਦ ਨਿਰਾ ਅਰਪਣ ਹੀ ਕਰੀਦਾ ਹੈ ਮੂਰਤੀ ਅਰਪਣ ਕੀਤੀ ਸ਼ੈ ਖਾਂਦੀ ਨਹੀਂ ਹੁੰਦੀ। ਉਹ ਬੇਨਤੀ ਕਰਨ ਲਗਾ ਕਿ ਹੇ ਗੋਬਿੰਦ ਦੁਧ ਪੀਉ ਨਹੀਂ ਮੇਰਾ ਪਿਤਾ ਆ ਕੇ ਗੁਸੇ ਹੋਵੇਗਾ। ਕਈਆਂ ਨੇ ਲਿਖਿਆ ਹੈ ਕਿ ਨਾਮੇ ਨੇ ਆਖਿਆ ਮੇਰੀ ਮਾਂ ਰੋਟੀ ਨਹੀਂ ਖਾਏਗੀ। ਬਾਲਕ ਦੀਆਂ ਇਨ੍ਹਾਂ ਨਿਰਛਲ ਰੋ ਰੋ ਕੀਤੀਆਂ ਬੇਨਤੀਆਂ ਤੇ ਹਰੀ ਨੇ ਦੁਧ ਪੀ ਲਇਆ। ਅਠ ਸਾਲ ਦੀ ਆਯੂ ਹੋਣ ਤੇ ਉਨ੍ਹਾਂ ਦਾ ਵਿਆਹ ਗੋਬਿੰਦ ਸ਼ੇਟ ਦੀ ਪੁਤ੍ਰੀ ਰਾਜਬਾਈ ਨਾਲ ਹੋਇਆ। ਸਮਾਂ ਪਾ ਕੇ ਨਾਮਦੇਵ ਜੀ ਦੇ ਘਰ ਚਾਰ ਪੁੱਤਰ ਤੇ ਇਕ ਧੀ ਜਨਮੇ ਗਿਆਨਦੇਵ, ਨਾਮਦੇਵ ਅਤੇ ਹੋਰ ਸਮਕਾਲੀ ਸੰਤ ਇਕ ਇਕੱਤ੍ਰਤਾ ਵਿਚ ਬੈਠੇ ਸਨ ਕਿ ਸੰਤ ਗੋਰਾ ਜੋ ਕੁਮ੍ਹਿਆਰ ਸੀ ਨੂੰ ਕਹਿਆ ਗਇਆ ਕਿ ਉਹ ਵੇਖੇ ਕਿਹੜਾ ਪੱਕਾ ਹੈ ਅਤੇ ਕਿਹੜਾ ਕੱਚਾ। ਉਸ ਨੇ ਸਭ ਦੇ ਮੱਥੇ ਟਕੋਰਨੇ ਸ਼ੁਰੂ ਕਰ ਦਿਤੇ। ਹੋਰ ਸਜਣ ਤਾਂ ਚੁਪ ਰਹੇ, ਪਰ ਨਾਮਦੇਵ ਕਹਿਣ ਲਗਾ ਅਸੀਂ ਕੋਈ ਭਾਂਡੇ ਹਾਂ ਜਿ ਤੂੰ ਟਕੋਰ ਕੇ ਸਾਡਾ ਕੱਚਾ ਪੱਕਾ ਹੋਣਾ ਜਾਚਦਾ ਹੈਂ। ਗੋਰੇ ਨੇ ਗਿਆਨਦੇਵ ਨੂੰ ਕਹਿਆ, ਨਾਮਦੇਵ ਅਜੇ ਕੱਚਾ ਹੈ। ਇਸ ਨੂੰ ਗੁਰੂ ਧਾਰ ਕੇ ਉਸ ਪਾਸੋਂ ਸਿਖਿਆ ਲੈਣੀ ਚਾਹੀਦੀ ਹੈ।

ਉਸ ਨੂੰ ਔਂਧ ਨਾਗਨਾਥ ਦੇ ਮੰਦਰ ਦੇ ਪੁਜਾਰੀ ਵਿਸੋਭਾ ਖੇਚਰ ਦੀ ਦਸ ਪਾਈ ਗਈ। ਨਾਮਦੇਵ ਉਸ ਦੇ ਦਰਸ਼ਨਾਂ ਲਈ ਤੁਰ ਪਇਆ। ਰਾਹ ਵਿਚ ਪਹਲੋਂ ਆਰਨੈ ਸੰਤ ਸਾਵਤਾ ਪਾਸ ਠਹਰਿਆ। ਫਿਰ ਸੰਤ ਕੂਰਮਦਾਸ ਨੂੰ ਧਮਗਾਉਂ ਵਿਚ ਮਿਲ ਕੇ ਗੋਰੇ ਕੁਮ੍ਹਿਆਰ ਨੂੰ ਤੇਰ ਵਿਚ ਜਾ ਮਿਲਿਆ।

ਵਿਸ਼ੋਭਾ ਖੇਚਰ ਨੇ ਨਾਮਦੇਵ ਦੀ ਪ੍ਰੀਖਿਆ ਕਰਨ ਲਈ ਇਕ ਕੋੜ੍ਹੀ ਦਾ ਰੂਪ ਧਾਰ ਲਇਆ ਅਤੇ ਨਾਗਨਾਥ ਭਾਵ ਸ਼ਿਵਲਿੰਗ ਪੁਰ ਪੈਰ ਧਰ ਕੇ ਲੰਮਾ ਪੈ ਗਇਆ। ਨਾਮਦੇਵ ਦੇ ਇਅਤਰਾਜ਼ ਕਰਨ ਤੇ ਉਸ ਆਖਿਆ ਮੇਰੇ ਪੈਰ ਉਧਰ ਕਰ ਦੇ ਜਿਥੇ ਸ਼ਿਵ ਨਹੀਂ।

ਨਾਮੇ ਜਦੋਂ ਉਸ ਦੇ ਪੈਰ ਫੜ ਕੇ ਮੂਰਤੀ ਤੋਂ ਹਟਾਣ ਲਈ ਹੋਰ ਥਾਂ ਰਖੇ ਤਾਂ ਉਥੇ ਵੀ ਲਿੰਗ ਉਗਮ ਪਇਆ। ਨਾਮੇ ਨੂੰ ਵਿਸ਼ੋਭਾ ਜੀ ਦੀ ਵਡਿਆਈ ਪੁਰ ਨਿਸਚਾ ਹੋ ਗਇਆ। ਵਿਸ਼ੋਭਾ ਨੇ ਕਹਿਆ ਮੈਨੂੰ ਬਿਰਧ ਨੂੰ ਚੁਕ ਕੇ ਇਸ ਹਨੇਰੇ ਵਿਚੋਂ ਜ਼ਰਾ ਬਾਹਰ ਕਢ ਦੇਉ। ਨਾਮਦੇਵ ਨੇ ਜਦੋਂ ਆਪਣੀ ਪਿਠ ਪੁਰ ਚੁਕਿਆ ਤਾਂ ਉਹ ਲਹੂ ਤੇ ਪਾਕ ਨਾਲ ਲਥਪਥ ਹੋ ਗਇਆ। ਗੁਰੂ ਵਿਸ਼ੋਭਾ ਨੇ ਇਕੁਰ ਉਸ ਨੂੰ ਦਸਿਆ ਕਿ ਨਿਰੰਕਾਰ ਨੂੰ ਮਿਲਣ ਦਾ ਰਾਹ ਔਖਾ ਹੈ ਅਤੇ ਉਸ ਪੁਰ ਚਲਣ ਲਈ ਦ੍ਰਿੜ੍ਹਤਾ ਦੀ ਲੋੜ ਹੈ।

ਮਲੂਮ ਹੁੰਦਾ ਹੈ ਕਿ ਵਿਸ਼ੋਭਾ ਤੋਂ ਦੀਖਿਅਤ ਹੋਣ ਮਗਰੋਂ ਨਾਮਦੇਵ ਨਾ ਕੇਵਲ ਨਿਰੰਕਾਰ ਨੂੰ ਹਰ ਸ਼ੈ ਅਤੇ ਪ੍ਰਾਣੀ ਵਿਚ ਵਿਆਪਕ ਵੇਖਣ ਲਗਾ ਸਗੋਂ ਦੁਨਿਆਵੀ ਧੰਧਿਆਂ ਵਲ ਵੀ ਉਸ ਦਾ ਰਵਈਆ ਬਦਲ ਗਇਆ। ਪਹਲੋਂ ਉਹ ਆਪਣੀ ਕਿਰਤ ਵਲੋਂ ਲਾਪਰਵਾਹ ਸੀ ਅਤੇ ਉਸ ਦੀ ਮਾਂ ਉਸ ਦੇ ਕੰਮ ਕਾਰ ਨਾ ਕਰਨ ਤੇ ਖਿਝਦੀ ਰਹਿੰਦੀ ਸੀ। ਹੇਠ ਲਿਖੇ ਸਲੋਕ ਅਤੇ ਸ਼ਬਦ ਉਸ ਤਬਦੀਲੀ ਦੇ ਸਾਖੀ ਹਨ :

**ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨੁ ਮੀਤੁ।**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ। ੨੧੨।**
**ਨਾਮਾ ਕਹੈ ਤ੍ਰਿਲੋਚਨਾ ਮੁਖ ਤੇ ਰਾਮੁ ਸੰਮਾਲਿ।**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ। ੨੧੩।**

**ਸਲੋਕ ਕਬੀਰ**

ਇਹ ਹੋ ਸਕਦਾ ਹੈ ਇਹ ਸਿਧਾਂਤ ਸਾਬਿਤ ਕਰਨ ਲਈ ਇਹ ਪਦ ਵੀ ਉਚਾਰਿਆ ਹੋਵੇ :

**ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ।**
**ਪੰਚ ਜਨਾ ਸਿਉ ਬਾਤ ਬਤਊਆ ਚੀਤੁਸੁ ਡੋਰੀ ਰਾਖੀਅਲੇ। 1।**
**ਮਨੁ ਰਾਮ ਨਾਮਾ ਬੇਧੀਅਲੇ।**
**ਜੈਸੇ ਕਨਕ ਕਲਾ ਚਿਤੁ ਮਾਂਡੀਅਲੇ। ੧। ਰਹਾਉ।**
**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ।**
ਹਸਤੀ ਬਿਨੋਦ ਬੀਚਾਰ ਕਰਤੀ ਹੈ ਚੀਤੁਸੁ ਗਾਗਰ ਰਾਖੀਅਲੇ। ੨।
**ਮੰਦਰੁ ਇਕੁ ਦੁਆਰ ਦਸ ਜਾਕੇ ਗਊ ਚਰਾਵਨ ਛਾਡੀਅਲੇ।**
**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ। ੩।**
**ਕਹਤ ਨਾਮ ਦੇਉ ਸੁਨਹੁ ਤ੍ਰਿਲੋਚਨ ਬਾਲਕੁ ਪਾਲਨ ਪਉਢੀਅਲੇ।**
**ਅੰਤਰਿ ਬਾਹਿਰ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ[1]।**

ਮੋਈ ਗਊ ਜੀਵਾਲਨ ਦਾ ਵਾਕਿਆ ਕਿਸ ਥਾਂ ਵਾਪਰਿਆ ਇਸ ਵਿਚ ਬਹੁਤ ਮਤ ਭੇਦ ਹੈ। ਇਕ ਕਥਾ ਇਹ ਹੈ ਕਿ ਬੇਦਰ ਵਿਚ ਇਕ ਬ੍ਰਾਹਮਣ ਰਹਿੰਦਾ ਸੀ। ਉਸ ਨੇ ਪ੍ਰਤੱਗਿਆ ਕੀਤੀ ਕਿ ਮੈਂ ਨਾਮਦੇਵ ਨੂੰ ਇਥੇ ਬੁਲਾ ਕੇ ਕੀਰਤਨ ਕਰਵਾਵਾਂਗਾ।

1. ਸ਼ਬਦਾਂ ਦੇ ਅਰਥ ਬਾਣੀ ਦੇ ਟੀਕੇ ਵਿਚ ਵੇਖੋ।

ਪਹਿਲੋਂ ਨਾਮਦੇਵ ਨੇ ਪੰਧਾਰਪੁਰ ਛਡਣਾ ਨਾ ਮੰਨਿਆ। ਪਰ ਫਿਰ ਉਸਨੂੰ ਗ਼ੈਬੀ ਪ੍ਰੇਰਨਾ ਹੋਈ ਅਤੇ ਉਹ ਮੰਨ ਗਇਆ। ਰਾਹ ਵਿਚ ਉਸ ਦੇ ਸੰਕੀਰਤਨ ਤੇ ਮੋਹਿਤ ਬਹੁਤ ਸਾਰੇ ਲੋਕ ਉਸ ਨਾਲ ਰਲ ਗਏ। ਬੇਦਰ ਦੇ ਬਾਦਸ਼ਾਹ ਦੇ ਮਨ ਵਿਚ ਸ਼ਕ ਪੈ ਗਇਆ ਅਤੇ ਉਸ ਨੇ ਆਪਣੇ ਵਜ਼ੀਰ ਨੂੰ ਕਹਿਆ ਨਾਮੇ ਨੂੰ ਪਕੜ ਮੰਗਵਾਓ। ਬਾਦਸ਼ਾਹ ਨੇ ਨਾਮੇ ਨੂੰ ਕਹਿਆ ਕਿ ਜੇ ਤੂੰ ਰੱਬ ਦਾ ਭਗਤ ਹੈਂ ਤਾਂ ਇਹ ਮੋਈ ਗਊ ਜਿਵਾ ਦੇ। ਇਹ ਵਾਕਿਆ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਭੈਰਉ ਵਿਚ ਦਿਤੇ ਨਾਮਦੇਵ ਦੇ ਇਕ ਸ਼ਬਦ ਵਿਚ ਦਰਜ ਹੈ। ਨਾਮਦੇਵ ਨੇ ਆਖਿਆ 'ਬਾਦਸ਼ਾਹ ਜ਼ਬਹ ਕੀਤੀ ਗਊ ਕਿਸ ਤਰ੍ਹਾਂ ਜੀ ਸਕਦੀ ਹੈ। ਫਿਰ ਮੇਰਾ ਕੀਤਾ ਕੁਝ ਨਹੀਂ ਹੋ ਸਕਦਾ। ਜੋ ਰਾਮ ਕਰਦਾ ਹੈ ਉਹ ਹੋਂਦਾ ਹੈ। ਬਾਦਸ਼ਾਹ ਨੇ ਕਹਿਆ ਜਾਂ ਗਊ ਜਿਵਾ ਦੇ ਜੇ ਨਹੀਂ ਤਾਂ ਮੁਸਲਮਾਨ ਬਣ ਜਾ। ਸ਼ਬਦ ਅਨੁਸਾਰ ਨਾਮੇ ਦੀ ਮਾਂ ਨੇ ਕਹਿਆ ਤੂੰ ਰਾਮ ਛੋੜ ਕੇ ਖ਼ੁਦਾ ਨਾਮ ਜਪ ਲੈ। ਨਾਮੇ ਨੇ ਕਹਿਆ ਮੈਂ ਇਹ ਗਲ ਨਹੀਂ ਕਰਨੀ ਭਾਵੇਂ ਮੇਰਾ ਸਰੀਰ ਨਾਸ ਹੋ ਜਾਏ। ਆਖਿਰ ਨਾਮੇ ਦੀ ਜਿੰਦ ਬਚਾਣ ਲਈ ਵਿਸ਼ਨੂੰ ਨੇ ਬੈਕੁੰਠ ਤੋਂ ਆ ਕੇ ਮੋਈ ਗਊ ਜਿਵਾ ਦਿਤੀ। ਪਰ ਅਗੇ ਜੋ ਇਸ ਕਹਾਣੀ ਵਿਚ ਲਿਖਿਆ ਹੈ ਕਿ ਸ਼ਹਿਰ ਵਿਚ ਕਾਲੇ ਨਾਗ ਫਿਰ ਕੇ ਲੋਕਾਂ ਨੂੰ ਡਸਣ ਲਗੇ, ਸ਼ਬਦ ਵਿਚ ਦਿਤੀ ਘਟਨਾ ਅਨੁਸਾਰ ਨਹੀਂ। ਸ਼ਬਦ ਵਿਚ ਇਹ ਲਿਖਿਆ ਹੈ ਕਿ ਬਾਦਸ਼ਾਹ ਬੀਮਾਰ ਹੋ ਗਇਆ ਤੇ ਨਾਮਦੇਵ ਦੀ ਪ੍ਰਾਰਥਨਾ ਨਾਲ ਰਾਜ਼ੀ ਹੋ ਗਇਆ। ਇਸ ਤੋਂ ਮਲੂਮ ਹੁੰਦਾ ਹੈ ਕਿ ਇਹ ਘਟਨਾ ਬੇਦਰ ਵਿਚ ਨਹੀਂ ਹੋਈ। ਨਾਮੇ ਦੀ ਤੀਰਥ ਯਾਤਰਾ ਵੇਲੇ ਦਿਲੀ ਵਾਪਰੀ। ਮੈਕਾਲਿਫ ਅਤੇ ਕਈ ਹੋਰ ਜਨਮ ਸਾਖੀਆਂ ਲਿਖਣ ਵਾਲਿਆਂ ਦਾ ਇਹ ਮਤ ਹੈ।

### ਤੀਰਥ ਯਾਤਰਾ

ਵਿਸ਼ੋਭਾ ਜੀ ਦਾ ਉਪਦੇਸ਼ ਦ੍ਰਿੜ੍ਹ ਕਰਕੇ ਨਾਮਦੇਵ ਜੀ ਗਿਆਨ ਦੇਵ ਨਾਲ ਤੀਰਥ ਯਾਤਰਾ ਲਈ ਤੁਰੇ। ਉਦੇਸ਼ ਇਹ ਮਲੂਮ ਹੁੰਦਾ ਹੈ ਕਿ ਯਾਤ੍ਰੀਆਂ ਨੂੰ ਉਪਦੇਸ਼ ਦੇ ਕੇ ਭੁਲੇਖੇ ਦੂਰ ਕਰਨੇ ਅਤੇ ਉਨ੍ਹਾਂ ਨੂੰ ਠੀਕ ਧਰਮ ਦਾ ਸਰੂਪ ਦਸਣਾ। ਤੀਰਥਾਂ ਪੁਰ ਇਸ਼ਨਾਨ ਦਾ ਉਹ ਕੋਈ ਮਹੱਤਵ ਨਹੀਂ ਸਨ ਸਮਝਦੇ। ਰਾਗ ਟੋਡੀ ਵਿਚ ਉਨ੍ਹਾਂ ਦਾ ਵਾਕ ਹੈ :

**ਰਾਮ ਸੰਗਿ ਨਾਮ ਦੇਵ ਜਨ ਕਉ ਪ੍ਰਤਗਿਆ ਆਈ।**
**ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ। ੧।੧।੨।**

ਕਈਆਂ ਨੇ ਨਿਵਰਿੱਤੀ ਨਾਥ ਦਾ ਨਾਲ ਹੋਣਾ ਵੀ ਲਿਖਿਆ ਹੈ। ਰਾਹ ਵਿਚ ਉਹ ਸੰਤ ਸਵਤਾ, ਕੁਰਮਦਾਸ, ਭਾਗਵਤ, ਰਾਜਾ ਜਗਤਪਾਲ ਅਤੇ ਉਸ ਦੇ ਗੁਰੂ ਕੁਕੰਦਰਾਜ ਅਤੇ ਗੋਰਾ ਨੂੰ ਮਿਲੇ। ਧਰਾ ਤੀਰਥ ਤੋਂ ਹੁੰਦੇ ਔਂਧ ਨਾਗਨਾਥ ਪੁਜੇ। ਇਥੋਂ ਦੇ ਪੁਜਾਰੀ ਬ੍ਰਾਹਮਣਾਂ ਨਾਮਦੇਵ ਅਤੇ ਉਸ ਦੇ ਸਾਥੀਆਂ ਨੂੰ ਮੰਦਰ ਵਿਚੋਂ ਨੀਚ ਸਮਝ ਕੇ ਬਾਹਰ ਕਢ ਦਿੱਤਾ। ਨਾਮਦੇਵ ਸਣੇ ਸਾਥੀਆਂ ਦੇ ਮੰਦਰ ਦੇ ਪਿਛਲੇ ਪਾਸੇ ਜਾ ਕੇ ਕੀਰਤਨ ਕਰਨ ਲਗ ਪਇਆ ਅਤੇ ਦੇਹੁਰੇ ਦਾ ਮੂੰਹ ਉਸ ਵਲ ਫਿਰ ਗਇਆ।

ਉਥੋਂ ਉਹ ਪਰੰਤਿਸ਼ਥਾਨ (ਪੈਥਨ) ਪੁਜੇ ਅਤੇ ਭਾਨੂ ਦਾਸ ਜੀ ਨੂੰ ਮਿਲੇ। ਇਥੇ ਫਿਰ ਬ੍ਰਾਹਮਣਾ ਨੇ ਉਨ੍ਹਾ ਨੂੰ ਨੀਚ ਆਖ ਕੇ ਤੰਗ ਕੀਤਾ।

ਫਿਰ ਉਹ ਦੇਵਗਿਰੀ ਪੁਜੇ ਅਤੇ ਸੱਜਨ (ਸਧਨਾ) ਕਸਾਈ ਪਾਸ ਠਹਰੇ। ਉਥੋਂ ਉਹ ਐਲੌਗ, ਘ੍ਰਿਸ਼ੇਸ਼ਵਰ, ਪੰਚਵਟੀ ਅਨੇਕ ਥਾਵਾਂ ਤੋਂ ਹੁੰਦੇ ਜੂਨਾਗੜ੍ਹ ਪੁਜੇ, ਜਿਥੇ ਉਨ੍ਹਾਂ ਦਾ ਮੇਲ ਨਰਸੀ ਮਹਤਾ ਨਾਲ ਹੋਇਆ। ਇਸ ਸਫ਼ਰ ਵਿਚ ਬਹੁਤ ਸਾਰੇ ਅਭੰਗ ਸਾਜੇ ਗਏ। ਜਿਨ੍ਹਾਂ ਵਿਚ ਪਰਾਭੌਤਕ ਮਸਲਿਆਂ ਤੇ ਗੋਸ਼ਟੀਆਂ ਦਾ ਵਰਣਨ ਹੈ ਅਤੇ ਨਾਲੇ ਸਦਾਚਾਰ ਸੰਬੰਧੀ ਭਾਸ਼ਨ ਹਨ।

ਇਥੋਂ ਉਨ੍ਹਾਂ ਕਾਸ਼ੀ (ਵਾਰਾਨਸੀ) ਜਾਣ ਲਈ ਤਿਆਰੀ ਕੀਤੀ। ਰਸਤੇ ਵਿਚ ਹਸਤਨਾਪੁਰ (ਜਿਸ ਨੂੰ ਅਜਕਲ ਦਿੱਲੀ ਆਖਦੇ ਹਨ) ਪੈਂਦਾ ਸੀ। ਉਥੋਂ ਦਾ ਬਾਦਸ਼ਾਹ ਮੁਹੰਮਦ ਬਿਨ ਤੁਗ਼ਲਕ ਸੀ। ਮੈਕਾਲਿਫ਼ ਅਨੁਸਾਰ ਉਸ ਨੂੰ ਜਦੋਂ ਨਾਮਦੇਵ ਦੇ ਉਪਦੇਸ਼ਾਂ ਦੇ ਲੋਕਾਂ ਪੁਰ ਅਸਰ ਦੀ ਖਬਰ ਮਿਲੀ ਤਾਂ ਉਸ ਨੂੰ ਖਤਰਾ ਹੋਇਆ ਕਿ ਮਤਾਂ ਬਗ਼ਾਵਤ ਨਾ ਹੋ ਜਾਏ ਉਸ ਨੇ ਨਾਮਦੇਵ ਨੂੰ ਪਕੜ ਮੰਗਵਾਇਆ ਅਤੇ ਇਕ ਗਊ ਜ਼ਬਹ ਕਰ ਕੇ ਆਖਿਆ ਜੇ ਤੂੰ ਰੱਬ ਰਸੀਦਾ ਹੈ ਤਾਂ ਇਸ ਨੂੰ ਜਿਵਾ ਦੇ। ਭੈਰਉ ਰਾਗ ਵਿਚ ਨਾਮਦੇਵ ਦੇ ਇਕ ਸ਼ਬਦ ਵਿਚ ਇਸ ਘਟਨਾ ਨੂੰ ਸਵਿਸਤਾਰ ਉਲੀਕਿਆ ਗਇਆ ਹੈ।

ਦਿੱਲੀ ਤੋਂ ਉਹ ਕਾਸ਼ੀ ਗਏ ਜਿਥੇ ਉਹ ਵਡੇ ਵਡੇ ਪੰਡਿਤਾਂ ਨੂੰ ਮਿਲੇ। ਉਥੋਂ ਪ੍ਰਿਯਾਗ (ਅਲਾਹਬਾਦ) ਤੋਂ ਹੁੰਦੇ ਗਇਆ ਪੁਜੇ ਜਿਥੇ ਬੁੱਧ ਦੇਵ ਨੇ ਕਠਿਨ ਤਪੱਸਿਆ ਸਾਧੀ ਸੀ। ਉਥੋਂ ਅਜੁਧਿਆ ਗਏ। ਫਿਰ ਮਥੁਰਾ, ਗੋਕਲ ਅਤੇ ਬਿੰਦ੍ਰਾਬਨ ਦੀ ਯਾਤਰਾ ਕਰਕੇ ਜਗੰਨਾਥ ਪੁਰੀ ਪਹੁੰਚੇ। ਉਥੋਂ ਦਵਾਰਕਾ ਜਿਥੇ ਕ੍ਰਿਸ਼ਣ ਜੀ ਨੇ ਰਾਜ ਕੀਤਾ ਸੀ, ਅਪੜੇ। ਫਿਰ ਉਨ੍ਹਾਂ ਘਰ ਮੁੜਨ ਦਾ ਇਰਾਦਾ ਕਰ ਲਇਆ।

ਮੈਕਾਲਿਫ਼ ਅਨੁਸਾਰ ਉਹ ਮਾਰਵਾੜ ਵਿਚੋਂ ਲੰਘਦੇ ਕਾਮੇਸ਼ਵਰ ਦਾ ਦਰਸ਼ਨ ਕਰਨ ਚਲੇ ਗਏ ਫਿਰ ਔਂਧਿਆ ਨਾਗਨਾਥ ਤੋਂ ਹੁੰਦੇ ਮੁੜ ਪੰਧਾਰਪੁਰ ਆ ਗਏ।

ਜਦੋਂ ਨਾਮਦੇਵ ਜੀ ਦੇ ਸਾਰੇ ਸਾਥੀ ਕਾਲਵਸ ਹੋ ਗਏ ਤਾਂ ਨਾਮਦੇਵ ਜੀ ਮਹਾਰਾਸ਼ਟਰ ਛਡ ਪੰਜਾਬ ਆ ਗਏ ਅਤੇ ਅਖੀਰਲੇ ਵੀਹ ਕੁ ਸਾਲ ਉਨ੍ਹਾਂ ਇਥੇ ਗੁਜ਼ਾਰੇ। ਪਹਲੋਂ ਤਾਂ ਇਹ ਸ਼ਕ ਕੀਤਾ ਜਾਂਦਾ ਸੀ ਕਿ ਮਹਾਰਾਸ਼ਟਰ ਦਾ ਨਾਮਦੇਵ ਤੇ ਪੰਜਾਬ ਦਾ ਨਾਮਦੇਵ ਦੋ ਵੱਖੋ ਵਖਰੇ ਭਗਤ ਸਨ। ਪਰੰਤੂ ਉਸ ਦੇ ਅਸਲੀ ਮਰਹੱਟੀ ਅਭੰਗਾਂ ਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਸ਼ਬਦਾਂ ਦਾ ਮੁਕਾਬਲਾ ਕੀਤਾ ਗਇਆ ਤਾਂ ਦੋਹਾਂ ਵਿਚ ਖਿਆਲਾਤ, ਮੁਹਾਵਰਿਆਂ, ਅਲੰਕਾਰਾਂ ਅਤੇ ਸੰਕੇਤਾਂ ਦੀ ਏਕਤਾ ਪਾਈ ਗਈ। ਨਾਲੇ ਗਿਆਨੇਸ਼ਵਰ ਦੀ ਸਮਾਧੀ ਲੈਣ ਮਗਰੋਂ 54 ਸਾਲ ਨਾਮਦੇਵ ਜੀ ਜੀਵਤ ਰਹੇ। ਮਰਾਠੀ ਲਿਖਾਰੀਆਂ ਦੀ ਲਿਖਤਾਂ ਵਿਚ ਉਨ੍ਹਾਂ ਦਾ ਕੋਈ ਜ਼ਿਕਰ ਨਹੀਂ, ਨਾਮਦੇਵ ਜੀ ਵਰਗਾ ਕਵੀ ਤੇ ਉਪਦੇਸ਼ਕ ਇਤਨੇ ਸਾਲ ਕਿਸ ਤਰਹ ਗੁੱਝਾ ਰਹ ਸਕਦਾ ਸੀ। ਡਾਕਟਰ ਬ. ਮ. ਮੁੰਡੀ ਨੇ ਆਪਣੇ ਨਿਬੰਧ ਵਿਚ ਨਾਮਦੇਵ ਜੀ ਦੇ ਇਕ ਅਭੰਗ ਦਾ ਹਵਾਲਾ ਦਿੱਤਾ ਹੈ। ਜਿਸ ਵਿਚ ਉਹ ਆਖਦਾ ਹੈ। ਮੈਂ ਆਪਣੇ

ਅੰਤਲੇ ਦਿਨਾਂ ਵਿਚ ਇਕ ਦੂਰ ਸਥਿਤ ਅਜਨਬੀ ਦੇਸ ਵਿਚ ਹਾਂ, ਮੈਂ ਤੇਰੇ ਚਰਨਾਂ ਵਿਚ ਆਇਆ ਹਾਂ, ਹੇ ਪ੍ਰਭੂ ! ਗੋਂਦਾ ਅਤੇ ਦਿਥਾ ਦੇ ਅਭੰਗਾਂ ਵਿਚ ਸਪੱਸ਼ਟ ਸੰਕੇਤ ਹੈ ਕਿ ਨਾਮਦੇਵ ਪੰਧਾਰਪੁਰ ਛਡ ਗਇਆ ਹੈ ਅਤੇ ਸਾਨੂੰ ਯਤੀਮ ਕਰ ਗਇਆ ਹੈ।

ਨਾਮਦੇਵ ਨੇ ਸੰਨ 1350 ਈਸਵੀ ਵਿਚ ਸਮਾਧੀ ਲਾਈ। ਉਨ੍ਹਾਂ ਦਾ ਦੇਹੁਰਾ ਘੁੱਮਨ ਜ਼ਿਲ੍ਹਾ ਗੁਰਦਾਸਪੁਰ ਵਿਚ ਮੌਜੂਦ ਹੈ।

---

1. ਨਾਮਦੇਵ ਕ੍ਰਿਤ ਪ੍ਰਭਾਕਰ ਮਾਚਵੇ, ਅੰਗ੍ਰੇਜ਼ੀ, ਪ੍ਰਕਾਸ਼ਕ : ਪੰਜਾਬੀ ਯੂਨੀਵਰਸਿਟੀ, ਪਟਿਆਲਾ ਪ੍ਰਕਾਸ਼ਨ 1966.

2. ਜੀਵਨ ਨਾਮਦੇਵ ਕ੍ਰਿਤ ਮ. ਅ. ਮੈਕਾਲਿਫ, ਸੈਂਚੀ 6, ਸਿੱਖ ਅਤੇ ਸਿੱਖ ਧਰਮ, ਪ੍ਰਕਾਸ਼ਕ ਔਕਸਫੋਰਡ ਯੂਨੀਵਰਸਿਟੀ, ਪਹਿਲੀ ਛਾਪ 1990.

3. ਗੁਰੂ ਗ੍ਰੰਥ ਸਾਹਿਬ।

ਭਾਗ ਦੂਜਾ

# ਨਾਮਦੇਵ ਜੀ ਦੇ ਧਾਰਮਿਕ ਸਿਧਾਂਤ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਨਾਮਦੇਵ ਜੀ ਦੇ ਸ਼ਬਦਾਂ ਦਾ ਪਾਠ ਕਰੀਏ ਤਾਂ ਉਨ੍ਹਾਂ ਦੀ ਬਾਣੀ ਵਿਚ ਪ੍ਰਸਪਰ ਵਿਰੋਧ ਨਜ਼ਰ ਪੈਂਦਾ ਹੈ। ਕੁਝ ਸ਼ਬਦਾਂ ਵਿਚ ਉਹ ਪ੍ਰਗਟ ਤੌਰ ਪੁਰ ਮੂਰਤੀ ਪੂਜ ਦਿਸਦੇ ਹਨ। ਪਰ ਫਿਰ ਉਹ ਮੂਰਤੀਆਂ ਦੀ ਪੂਜਾ ਦੇ ਸਾਫ਼ ਤੌਰ ਪੁਰ ਵਿਰੋਧੀ ਹਨ।

ਰਾਗ ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਦੀ ਵਿਚ ਇਹ ਸ਼ਬਦ ਆਉਂਦੇ ਹਨ :

> **ਧੰਨਿ ਧੰਨਿ ਓ ਰਾਮ ਬੇਨੁ ਬਾਜੈ। ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥ ਧਨਿ ਧਨਿ ਮੇਘਾ ਰੋਮਾਵਲੀ। ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥ ਧਨਿ ਧਨਿ ਬਨਖੰਡ ਬਿੰਦ੍ਰਾਬਨਾ। ਜਹ ਖੇਲੈ ਸ੍ਰੀ ਨਾਰਾਇਨਾ ॥੩॥ ਬੇਨੁ ਬਜਾਵੈ ਗੋਧਨੁ ਚਰੈ। ਨਾਮੇ ਕਾ ਸੁਆਮੀ ਆਨੰਦ ਕਰੈ ॥੪॥੧॥**

[ਮਾਲੀ ਗਉੜਾ

ਪੁਨ :

> **ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥ ਕਰਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ। ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥ ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥ ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥ ੨॥੨॥**

[ਮਾਲੀ ਗਉੜਾ

ਜਿਨ੍ਹਾਂ ਵਿਚ ਕ੍ਰਿਸ਼ਨ ਜੀ ਦੀ ਸਾਫ਼ ਉਸਤਤੀ ਕੀਤੀ ਗਈ ਹੈ ਤੇ ਇਹ ਮੰਨਿਆ ਹੈ ਜੋ ਈਸ਼ੁਰ ਦੇ ਹੱਥ ਵਿਚ ਗਦਾ ਸੰਖ ਆਦਿ ਸ਼ਸਤ੍ਰ ਹਨ ਤੇ ਓਹਦੀ ਮੂਰਤੀ ਹੈ॥

ਇਸੇ ਖਿਆਲ ਨੂੰ ਭੈਰਉ ਵਿਚ ਜੋ ਸ਼ਬਦ :

**"ਸੁਲਤਾਨ ਪੂਛੈ ਸੁਨ ਬੇ ਨਾਮਾ"** [ਭੈਰਉ ॥ ੧੦॥

ਤੋਂ ਅਰੰਭ ਹੁੰਦਾ ਹੈ ਉਹ ਪ੍ਰਗਟ ਕਰਦਾ ਹੈ ਜੋ ਮੋਈ ਹੋਈ ਗਊ ਨੂੰ ਜਿਵਾਣ ਲਈ ਵਿਸ਼ਨੂੰ ਮਹਾਰਾਜ ਗਰੁੜ ਪਰ ਚੜ੍ਹ ਕੇ ਆਏ।

ਇਹਦੇ ਵਿਚ ਜ਼ਰਾ ਸੰਦੇਹ ਨਹੀਂ ਕਿ ਇਹ ਸਭ ਉੱਪਰ ਲਿਖੇ ਸ਼ਬਦ ਨਾਮਦੇਵ ਜੀ ਦੀ ਬਾਣੀ ਵਿਚ ਹਨ ਤੇ ਇਨ੍ਹਾਂ ਦਾ ਅਰਥ ਭੀ ਮੈਂ ਉਹੋ ਹੀ ਮੰਨ ਲੈਂਦਾ ਹਾਂ ਜੋ ਸਾਫ਼ ਪ੍ਰਗਟ ਹੈ ਪਰ ਮੈਂ ਹੇਠ ਲਿਖੇ ਸ਼ਬਦ ਭੀ ਨਾਮਦੇਵ ਜੀ ਦੀ ਹੀ ਬਾਣੀ ਦੇ ਪੇਸ਼ ਕਰਦਾ ਹਾਂ :

**(੧) ਸਤਿਗੁਰ ਮਿਲੈ ਤ ਸਹਸਾ ਜਾਈ।**
**ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥ ੩ ॥**
**ਏਕੈ ਪਾਥਰ ਕੀਜੈ ਭਾਉ।**
**ਦੂਜੈ ਪਾਥਰ ਧਰੀਐ ਪਾਉ।**
**ਜੇ ਓਹੁ ਦੇਉ ਤ ਓਹੁ ਭੀ ਦੇਵਾ।**
**ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ ੪ ॥**

[ਗੂਜਰੀ ॥ ੧ ॥

**(੨) ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥੧॥ਰਹਾਉ॥ ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥ ਲੈਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥ ੧ ॥ ਪਾਂਡੇ ਤੁਮਰਾ ਮਹਾਦੇਅ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ। ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥ ੨ ॥ ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤ ਦੇਖਿਆ ਥਾ। ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ ੩ ॥ ਹਿੰਦੂ ਅੰਨਾ ਤੁਰਕੂ ਕਾਣਾ। ਦੁਹਾਂ ਤੇ ਗਿਆਨੀ ਸਿਆਣਾ। ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ। ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ ॥ ੪ ॥ ੭ ॥**

[ਬਿਲਾਵਲ ਗੋਂਡ ॥ ੪ ॥ ੪ ॥ ੭ ॥

ਜੋ ਨਾਮਦੇਵ ਦੇਹੁਰੇ ਵਿਚੋਂ ਕਢੇ ਜਾਣ ਪੁਰ ਰੁਦਨ ਕਰਦਾ ਸੀ ਆਪਣੇ ਮੂੰਹੋਂ ਕਹਿੰਦਾ ਹੈ "ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ"। ਜਦੋਂ ਸਾਖਿਆਤ ਬੀਠਲੁ ਦੇਖ ਲਇਆ ਤਾਂ ਅਵਤਾਰਾਂ ਤੇ ਦੇਵਤਿਆਂ ਦੇ ਉਪਾਸ਼ਕਾਂ ਨੂੰ ਆਪ ਮੂਰਖ ਕਹ ਕੇ ਸਮਝਾਉਂਦੇ ਹਨ, ਕੀ ਇਹ ਪਿਛਲੇ ਸ਼ਬਦ ਸਾਫ਼ ਨਹੀਂ ਦਸਦੇ ਕਿ ਨਾਮਦੇਵ ਜੀ ਨਾ ਮੂਰਤੀ ਦੇ ਪੂਜਕ ਸਨ ਨਾ ਅਵਤਾਰਾਂ ਦੇ ਉਪਾਸ਼ਕ ?

ਪਰ ਇਥੇ ਇਕ ਹੋਰ ਸੰਸਾ ਇਹ ਆ ਪੈਂਦਾ ਹੈ ਫਿਰ ਪਹਿਲੇ ਸਭ ਸ਼ਬਦਾਂ ਦਾ ਕੀ ਭਾਵ ਹੋਇਆ, ਤੇ ਉਹ ਸ਼ਬਦ ਕਿਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਏ ਗਏ ? ਕੀ ਬਾਣੀ ਪੁਰ ਪ੍ਰਸਪਰ ਵਿਰੋਧ ਦਾ ਦੂਸ਼ਣ ਠੀਕ ਨਹੀਂ ?

ਇਹ ਸਾਰੇ ਪ੍ਰਸ਼ਨ ਆਪੇ ਹੀ ਹਲ ਹੋ ਜਾਣਗੇ ਜੇ ਅਸੀਂ ਨਾਮਦੇਵ ਜੀ ਦੇ ਜੀਵਨ ਚਰਿਤ੍ਰ ਨੂੰ ਪੜ੍ਹ ਲਈਏ। ਠਾਕਰਾਂ ਨੂੰ ਦੁਧ ਪਿਆਉਣ ਵਾਲੀ ਜੋ ਸਾਖੀ ਹੈ ਉਹ ਉਦੋਂ ਹੋਈ ਜਾਪਦੀ ਹੈ ਜਦੋਂ ਨਾਮਦੇਵ ਜੀ ਬਹੁਤ ਇਆਣੇ ਸਨ, ਉਨ੍ਹਾਂ ਨੂੰ ਇਹ ਭੀ ਪਤਾ ਨਹੀਂ ਸੀ ਜੁ ਠਾਕੁਰ ਦੁਧ ਪੀਂਦੇ ਨਹੀਂ ਹੁੰਦੇ, ਐਵੇਂ ਸਮਝ ਲਈਦਾ ਹੈ ਕਿ ਉਹ ਪੀ ਚੁਕੇ ਹਨ। ਨਾਲ ਹੀ ਮਲੂਮ ਹੁੰਦਾ ਹੈ ਕਿ ਅਜੇ ਉਹ ਪੂਜਾ ਦੇ ਯੋਗ ਬੀ ਨਹੀਂ ਸਨ। ਪਿਤਾ (ਜਾਂ ਜਿਕੁਰ ਬਾਜਿਆਂ ਲਿਖਿਆ ਹੈ, ਨਾਨੇ) ਦੇ ਕਿਤੇ ਬਾਹਰ ਜਾਣ ਪੁਰ ਇਹ ਸੇਵਾ ਉਹਨਾਂ ਦੇ ਸਪੁਰਦ ਹੋਈ ਸੀ, ਪਰ ਨਾਮਦੇਵ ਜੀ ਨੂੰ ਬਾਲਪਨ ਵਿਚ ਠਾਕੁਰਾਂ ਨੂੰ ਭੋਗ ਲਾਉਂਦੇ ਜਾ ਉਸ ਤੋਂ ਪਿਛੋਂ ਜਵਾਨੀ ਵਿਚ ਬੀਠੁਲ ਦੀ ਪੂਜਾ ਲਈ ਦੇਹੁਰੇ ਵਿਚ ਜਾਂਦੇ ਪੜ੍ਹ ਕੇ ਇਹ ਸਿੱਟਾ ਕੱਢਣਾ ਕਿ ਉਹ ਮੂਰਤੀ ਪੂਜਕ ਸਨ, ਉੱਕੀ ਭੁੱਲ ਹੈ। ਮੁਹੰਮਦ ਸਾਹਿਬ ਜਿਨ੍ਹਾਂ ਤੋਂ ਵਧ ਕੇ ਮੂਰਤੀਆਂ ਦੇ ਵਿਰੁਧ ਸ਼ਾਇਦ ਹੀ ਕੋਈ ਹੋਇਆ ਹੋਵੇ ਚਾਲ੍ਹੀ ਵਰ੍ਹੇ ਦੀ ਉਮਰ ਤੱਕ ਕੀ ਕਰਦੇ ਰਹੇ ? ਜੇ ਪੈਗੰਬਰ ਸਾਹਿਬ ਦੇ ਬਚਪਨ ਦੇ ਹਾਲ ਲੈ ਕੇ ਕੋਈ ਉਨ੍ਹਾਂ ਨੂੰ ਬੁੱਤ ਪੂਜ ਆਖੇ ਤਾਂ ਉਹ ਕਿੰਨਾ ਕੁ ਸਿਆਣਾ ਹੈ ? ਇੱਕੁਰ ਹੀ ਨਾਮਦੇਵ ਜੀ ਬਾਲਪਨ ਵਿਚ ਇਹ ਕੰਮ ਕਰਦੇ ਰਹੇ, ਪਰ ਜਦੋਂ ਵਿਸ਼ੋਭਾ ਜੀ ਤੋਂ ਉਪਦੇਸ਼ ਮਿਲਿਆ ਆਪ ਨੇ ਬੁੱਤਾਂ ਤੇ ਅਵਤਾਰਾਂ ਦੀ ਪੂਜਾ ਤੋਂ ਮੂੰਹ ਮੋੜ ਕੇ ਨਿਰਾਕਾਰ ਸਰਬ ਵਿਆਪੀ ਵਿਚ ਮਨ ਲਾਇਆ ਤੇ ਉਸੇ ਦੇ ਸਿਮਰਨ ਤੋਂ ਪਰਮ ਪਦ ਨੂੰ ਪ੍ਰਾਪਤ ਹੋਏ। ਇਹ ਗੱਲ ਉਨ੍ਹਾਂ ਦੇ ਆਪਣੇ ਸ਼ਬਦਾਂ ਤੋਂ ਹੀ ਪ੍ਰਗਟ ਹੁੰਦੀ ਹੈ।

ਭੈਰਉ ਰਾਗ ਵਿਚ ਜੋ ਨਾਮਦੇਵ ਜੀ ਦਾ ਅੰਤਲਾ ਸ਼ਬਦ ਹੈ ਉਹਦੇ ਵਿਚ ਉਹ ਗੁਰੂ ਦੀ ਉਸਤਤ ਕਰਦੇ ਹਨ, ਤੇ ਦਸਦੇ ਹਨ ਕਿ ਕਿੱਕੁਰ ਉਸ ਤੋਂ ਸਾਨੂੰ ਲਾਭ ਹੋਇਆ ? ਆਪ ਫਰਮਾਉਂਦੇ ਹਨ, ਹੁਣ :

**ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਂਵਉਗੋ।**
**ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥ ੧ ॥ ੨ ॥**

[ਰਾਮਕਲੀ ਨਾਮ ਦੇਉ ਜੀ

ਮੁੜ ਪ੍ਰਭਾਤੀ ਦੇ ਦੂਜੇ ਸ਼ਬਦ ਵਿਚ ਬਚਨ ਹੈ :

**ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾਕਾ ਅੰਤ ਨਾ ਜਾਨਿਆ।**
**ਸਰਬ ਨਿਰੰਤਰਿ ਰਾਮ ਰਹਿਆ ਰਵਿ ਐਸਾ ਰੂਪੁ ਬਖਾਨਿਆ ॥ ੧ ॥**
**ਗੋਬਿੰਦੁ ਗਾਜੈ ਸਬਦੁ ਬਾਜੈ। ਆਨੰਦ ਰੂਪੀ ਮੇਰੋ ਰਾਮਈਆ ॥ ੧ ॥**
**॥ ਰਹਾਉ ॥**

ਰਾਗ ਗੂਜਰੀ ਘਰੁ ੧ ਦੂਜੇ ਸ਼ਬਦ ਵਿਚ ਸਾਫ਼ ਦਸਦੇ ਹਨ। ਜੋ ਅਸੀਂ ਨਿਰੰਕਾਰ ਦੇ ਉਪਾਸ਼ਕ ਹਾਂ :

**ਮਲੈ ਨ ਲਾਛੈ ਪਰਮਲੀਓ ਬੈਠੋ ਰੀ ਆਈ। ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀਬਾਈ ॥ ੧ ॥ ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥ ੧ ॥ ਰਹਾਉ ॥**

**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ । ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥ ੨ ॥ ਜਿਉ ਅਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ । ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥ ੩ ॥**

ਆਸਾ ਬਾਣੀ ਦੇ ਪਹਿਲੇ ਸਬਦ ਵਿਚ ਮੁੜ ਇਸੇ ਵਿਸ਼ੇ ਨੂੰ ਲਿਆ ਹੈ :

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ । ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥ ੧ ॥ ਸਭੁ ਗੋਬਿੰਦ ਹੈ ਸਭੁ ਗੋਬਿੰਦ ਹੈ ਗੋਬਿੰਦ ਬਿਨੁ ਨਹੀ ਕੋਈ । ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ ॥ ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ । ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥ ੨ ॥ ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ । ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥ ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ । ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥ ੪ ॥**

ਇਸ ਹਾਲਤ ਵਿਚ ਪੁਜ ਕੇ ਜਦੋਂ ਆਪ ਨੂੰ ਕਹਿਆ ਗਇਆ ਜੋ ਆਪ ਧੂਪ, ਦੀਪ ਆਦਿ ਲੈ ਕੇ ਠਾਕਰ ਜੀ ਦੀ ਪੂਜਾ ਕਿਉਂ ਨਹੀਂ ਕਰਦੇ ? ਤਾਂ ਆਪ ਨੇ ਰਾਗ ਆਸਾ ਵਿਚ ਉੱਤਰ ਦਿਤਾ :

**ਆਨੀ ਲੇ ਕੁੰਭ ਭਰਾਈ ਲੇ ਊਦਕ ਠਾਕੁਰ ਕਉ ਇਸਨਾਨੁ ਕਰਉ । ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥ ੧ ॥ ਜਤ੍ਰ ਜਾਉ ਤਤ ਬੀਠਲੁ ਭੈਲਾ । ਮਹਾ ਅਨੰਦ ਕਰੇ ਸਦ ਕੇਲਾ ॥ ੧ ॥ ਰਹਾਉ ॥ ਆਨੀ ਲੇ ਫੂਲ ਪਰੋਈ ਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ । ਪਹਿਲੇ ਬਾਸੁ ਲਈ ਹੈ ਭਵਰੈ ਬੀਠਲੁ ਭੈਲਾ ਕਾਇ ਕਰਉ ॥ ੨ ॥ ਆਨੀ ਲੇ ਦੂਧੁ ਰੀਧਾਈ ਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ । ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥ ੩ ॥ ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ । ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥**

ਸਗੋਂ ਇਹ ਵਿਸ਼ਵਾਸ 'ਜੋ ਨਿਰੰਕਾਰ ਆਤਮ ਰੂਪ ਹੈ' ਇਹ ਆਪ ਦਾ ਇੰਨਾ ਪੱਕਾ ਹੋਇਆ ਜੋ ਆਪ ਲਾਡ ਵਿਚ ਆ ਕੇ ਅਕਾਲ ਪੁਰਖ ਨਾਲ ਸੁਰਤ ਲਾਣ

ਪੂਰ ਤਿਆਰ ਹਨ । ਆਪ ਕਹਿੰਦੇ ਹਨ ਹੁਣ ਮੈਂ ਅਸਲੀਅਤ ਲੱਭ ਲਈ ਹੈ, ਹੁਣ ਗੁੱਝਾ ਕੁਝ ਨਹੀਂ :

> **ਬਦਹੁ ਕੀ ਨ ਹੋਡ ਮਾਧਉ ਮੋਸਿਉ । ਠਾਕੁਰ ਤੇ ਜਨੁ ਜਨੁ ਤੇ ਠਾਕੁਰੁ ਖੇਲ ਪਰਿਓ ਹੈ ਤੋਸਿਉ ॥ ੧ ॥ ਰਹਾਉ ॥ ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ । ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥ ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ । ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥ ੨ ॥**

[ਸਾਰੰਗ

ਬਾਕੀ ਰਹਿਆ ਇਹ ਕਿ ਉਹਨਾਂ ਕ੍ਰਿਸ਼ਨ ਜੀ ਦੀ ਉਸਤਤ ਕੀਤੀ ਹੈ । ਇਹਦਾ ਉੱਤਰ ਇਹ ਹੈ ਕਿ ਕਿਸ ਰੂਪ ਵਿਚ ? ਉਹਨਾਂ ਤਾਂ :

> **ਆਉ ਕਲੰਦਰ ਕੇਸਵਾ । ਕਰਿ ਅਬਦਾਲੀ ਭੇਸਵਾ ॥ ੧ ॥ ਰਹਾਉ ॥ ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ । ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥ ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ । ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥ ੨ ॥ ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥ ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥ ੩ ॥ ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ । ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥ ੪ ॥**

[ਭੈਰਉ ਬਾਣੀ ਘਰੁ ੨

ਵਿਚ ਇਕ ਮੁਸਲਮਾਨ ਫਕੀਰ ਦੀ ਭੀ ਈਸ਼੍ਵਰ ਰੂਪ ਕਰਕੇ ਉਸਤਤ ਕੀਤੀ ਹੈ । ਫਿਰ :

> **ਹਲੇਯਾਰਾਂ ਹਲੇਯਾਰਾਂ ਖੁਸਿ ਖਬਰੀ । ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ । ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ ੧ ॥ ਰਹਾਉ ॥ ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ । ਦ੍ਵਾਰਕਾ ਨਗਰੀ ਰਾਸਿ ਬੁਗੋਈ ॥ ੧ ॥ ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ । ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ । ਚੰਦੀਂ ਹਜ਼ਾਰ ਆਲਮ ਏਕਲ ਖਾਨਾਂ । ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾ ॥ ੩ ॥ ਅਸਪਤਿ ਗਜਪਤਿ ਨਰਹ ਨਰਿੰਦ । ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥ ੪ ॥**

[ਤਿਲੰਗ

ਵਿਚ ਮੁਗਲ ਦੀ ਈਸ਼ਵਰ ਰੂਪ ਕਹ ਕੇ ਉਸਤਤ ਕੀਤੀ ਹੈ। ਕੀ ਇਹਦਾ ਭਾਵ ਇਹ ਸਮਝੀਏ ਜੋ ਕਲੰਦਰ ਤੇ ਮੁਗਲ ਨੂੰ ਨਿਰੰਕਾਰ ਸਮਝਦੇ ਸੇ ? ਨਹੀਂ, ਇਹ ਭੁੱਲ ਹੈ । ਓਹ ਚੌਥੀ ਅਵਸਥਾ ਵਿਚ ਪੁੱਜੇ ਹੋਏ ਸਭ ਵਿਚ ਨਿਰੰਕਾਰ ਦੇਖਦੇ ਸਨ ਤੇ ਉਸ ਨਿਰੰਕਾਰ ਦੀ ਉਸਤਤ ਕਰਦੇ ਸਨ । ਮਾਲੀ ਗਉੜਾ ਦੇ ਜਿਸ ਸ਼ਬਦ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਉਸਤਤ ਹੈ ਓਸ ਦੇ ਹੇਠਾਂ ਹੀ ਜਿਹੜਾ ਸ਼ਬਦ ਹੈ ਉਸ ਦੇ ਵਿਚ ਸਾਰੇ ਅਵਤਾਰਾਂ ਦੀ ਉਸਤਤ ਹੈ ਤੇ ਤੀਜੇ ਸ਼ਬਦ ਵਿਚ ਮਾਨੋਂ ਵਾਦੀਆਂ ਦੀਆਂ ਸ਼ੰਕਾਂ ਦਾ ਆਪ ਹੀ ਉੱਤਰ ਦਿੰਦੇ ਹੋਏ ਨਾਮ ਦੇਉ ਜੀ ਬਚਨ ਕਰਦੇ ਹਨ :

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ। ਰਾਮ ਬਿਨਾ ਕੋ ਬੋਲੈ ਰੇ ॥ ੧ ॥ ਰਹਾਉ ॥ ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁਨਾਨਾ ਰੇ। ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥ ੧ ॥ ਏਕਲ ਚਿੰਤਾ ਰਾਖ ਅਨੰਤਾ ਅਉਰ ਤਜਹੁ ਸਭ ਆਸਾ ਰੇ। ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋਦਾਸਾ ਰੇ ॥ ੨ ॥**

ਜੋ ਕੁਝ ਅਸਾਂ ਲਿਖਿਆ ਹੈ ਉਸ ਨੂੰ ਪੜ੍ਹ ਕੇ ਪਾਠਕ ਜਨਾਂ ਦਾ ਸੰਸਾ ਨਿਵਿਰਤ ਹੋ ਗਇਆ ਹੋਵੇਗਾ ਤੇ ਇਹ ਸਮਝ ਆ ਗਈ ਹੋਵੇਗੀ ਕਿ ਨਾਮ ਦੇਵ ਜੀ ਸਰਬ ਵਿਆਪਕ ਨਿਰੰਕਾਰ ਨੂੰ ਪੂਜਦੇ ਸਨ ।

ਪਰ ਇਥੇ ਇਕ ਹੋਰ ਸ਼ੰਕਾ ਉਠ ਖੜੋਂਦੀ ਹੈ । ਮੰਨ ਲਇਆ ਜੋ ਨਾਮਦੇਵ ਜੀ ਨੇ ਅੰਤਲੀ ਆਯੂ ਵਿਚ ਬੁਤ ਨਹੀਂ ਪੂਜੇ, ਪਰ ਠਾਕਰਾਂ ਨੇ ਦੁੱਧ ਕਿੱਕੁਰ ਪੀ ਲਿਆ ? ਤੇ ਉਨ੍ਹਾਂ ਨੇ ਮੋਈ ਗਊ ਕਿੱਕੁਰ ਜਿਵਾ ਲਈ ? ਇਹ ਗੱਲਾਂ ਅਕਲ ਅੰਦਰ ਨਹੀਂ ਆਉਂਦੀਆਂ। ਜੇ ਕਦੀ ਮੰਨ ਭੀ ਲਈਏ ਜੋ ਕਰਾਮਾਤ ਠੀਕ ਹੈ ਤਾਂ ਭੀ ਜਦ ਤਕ ਉਹ ਨਿਰਾਕਾਰ ਦੇ ਉਪਾਸ਼ਕ ਨਹੀਂ ਸਨ ਬਣੇ ਇਹ ਤਾਕਤਾਂ ਉਨ੍ਹਾਂ ਨੂੰ ਕਿੱਥੋਂ ਲੱਭੀਆਂ ? ਨਾਲ ਹੀ ਕੀ ਗੁਰੂ ਜੀ ਉਨ੍ਹਾਂ ਦੀ ਪਹਿਲੀ ਬਾਣੀ ਛੱਡ ਨਹੀਂ ਸਨ ਸਕਦੇ ? ਉਨ੍ਹਾਂ ਦੀ ਮਰਹੱਟੀ ਬੋਲੀ ਵਿਚ ਜਿੰਨੀ ਬਾਣੀ ਹੈ, ਤੇ ਜਿਨ੍ਹਾਂ ਨੂੰ "ਅਭੰਗ" ਕਹਿੰਦੇ ਹਨ ਉਹ ਭੀ ਤਾਂ ਸਾਰੀ ਛੱਡ ਦਿਤੀ ਹੈ।

ਤੁਰਦਿਆਂ ਹੀ ਮੈਂ ਇਹ ਦੱਸਦਿਆਂ ਕਿ ਭਾਵੇਂ ਮੈਂ ਕਦੀ ਕਰਾਮਾਤ ਵੇਖੀ ਨਹੀਂ, ਪਰ ਮੇਰੇ ਕੋਲ ਕੋਈ ਅਜੇਹੀ ਦਲੀਲ ਨਹੀਂ ਜਿਸ ਦਵਾਰਾ ਮੈਂ ਇਨ੍ਹਾਂ ਦਾ ਹੋਣਾ ਅਸੰਭਵ ਸਿੱਧ ਕਰ ਸਕਾਂ । ਨਾਲੇ ਜਦੋਂ ਅਸੀਂ ਜ਼ਰਾ ਗਹੁ ਨਾਲ ਵੇਖਦੇ ਹਾਂ ਤਾਂ ਇੰਨਾ ਰੌਲਾ ਰਹਿੰਦਾ ਭੀ ਨਹੀਂ ਜਿੰਨਾ ਪਹਿਲੋਂ ਦਿਸਦਾ ਹੈ। ਸਾਡੇ ਦੇਸ ਵਿਚ ਕਰਾਮਾਤ ਨੂੰ ਉਹ ਦਰਜਾ ਨਹੀਂ ਦਿਤਾ ਗਇਆ ਜੋ ਮੁਸਲਮਾਨ ਜਾਂ ਈਸਾਈ ਮਤ ਵਿਚ ਦਿਤਾ ਗਇਆ ਹੈ। ਮੁਸਲਮਾਨ, ਯਹੂਦੀ ਤੇ ਈਸਾਈ ਤਾਂ ਕਰਾਮਾਤਾਂ ਨੂੰ ਖਾਸ ਖਾਸ ਮਨੁੱਖਾਂ ਨੂੰ ਰੱਬ ਦੀ ਖਾਸ ਮਿਹਰ ਨਾਲ ਲੱਭੀਆਂ ਹੋਈਆਂ ਤਾਕਤਾਂ ਮੰਨਦੇ ਹਨ, ਤੇ ਕਹਿੰਦੇ ਹਨ ਜੋ ਇਹ ਤਾਕਤਾਂ ਉਨ੍ਹਾਂ ਨੂੰ ਇਸ ਲਈ ਦਿਤੀਆਂ ਗਈਆਂ ਕਿ ਉਹ ਲੋਕਾਂ ਦੇ ਸਾਹਮਣੇ ਇਹ ਨਿਸ਼ਾਨੀਆਂ ਪੇਸ਼ ਕਰ ਕੇ ਆਪਣੇ ਪੈਗੰਬਰ ਹੋਣ ਦਾ

ਸਬੂਤ ਦੇ ਸਕਣ, ਪਰ ਇਹਦੇ ਉਲਟ ਸਾਡੇ ਦੇਸ਼ ਵਾਸੀ ਏਹ ਮੰਨਦੇ ਆਏ ਹਨ ਕਿ ਇਹ ਤਾਕਤਾਂ ਹਰ ਇਕ ਪੁਰਸ਼ ਵਿਚ ਹਨ। ਜੋ ਪੁਰਸ਼ ਭੀ ਖਾਸ ਖਾਸ ਯੋਗ ਦੇ ਤਰੀਕਿਆਂ ਤੇ ਚਲਦਾ ਹੈ ਉਸ ਨੂੰ ਇਹ ਸਿੱਧੀਆਂ ਲੱਭ ਪੈਂਦੀਆਂ ਹਨ; ਤੇ ਨਾਲ ਇਹ ਭੀ ਦਸਿਆ ਗਿਆ ਹੈ ਕਿ ਜੋ ਪੁਰਸ਼ ਨਿਰਾ ਸਿਧੀਆਂ ਵਿਚ ਫਸ ਜਾਂਦਾ ਹੈ ਉਹ ਪਰਮਪਦ ਨੂੰ ਪ੍ਰਾਪਤ ਨਹੀਂ ਕਰ ਸਕਦਾ।

ਨਾਮ ਦੇਵ ਜੀ ਤੋਂ ਜੋ ਕਰਾਮਾਤਾਂ ਹੋਈਆਂ ਦੱਸੀਆਂ ਜਾਂਦੀਆਂ ਹਨ ਉਹ ਵਿਸ਼ੇਸ਼ ਕਰਕੇ ਤਿੰਨ ਹਨ:

(1) ਠਾਕੁਰ ਜੀ ਦਾ ਦੁੱਧ ਪੀਣਾ। (2) ਦੇਹੁਰੇ ਦਾ ਫਿਰਨਾ। (3) ਮੋਈ ਗਊ ਦਾ ਜਿਵਾਉਣਾ।

ਪਹਿਲੋਂ ਤਾਂ ਇਹ ਵੇਖੀਏ ਕਿ ਆਇਆ ਨਾਮਦੇਵ ਜੀ ਨੇ ਲਲਕਾਰ ਕੇ ਇਹ ਆਖਿਆ ਸੀ, "ਆਓ! ਮੈਂ ਕਰਾਮਾਤਾਂ ਵਿਖਾਂਦਾ ਹਾਂ"? ਨਹੀਂ, ਕਦੀ ਭੀ ਨਹੀਂ। ਪਹਿਲੀ ਕਰਾਮਾਤ ਵੇਲੇ ਤਾਂ ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਸੀ ਕਿ ਠਾਕੁਰ ਦੁੱਧ ਪੀਂਦੇ ਹਨ ਕਿ ਨਹੀਂ। ਦੂਜਾ ਉਸ ਵੇਲੇ ਉਹ ਕਿਸੇ ਦੇ ਸਾਹਮਣੇ ਨਹੀਂ ਸਨ ਜਿਸ ਨੂੰ ਕਰਾਮਾਤ ਵਿਖਾਂਦੇ। ਦੁੱਧ ਕਿਹਨੇ ਪੀਤਾ? ਇਸ ਪ੍ਰਸ਼ਨ ਦਾ ਉੱਤਰ ਭੀ ਸਵਾਦੀ ਹੈ। ਇਹ ਸਾਫ਼ ਸਾਬਤ ਹੈ ਕਿ ਮੂਰਤੀ ਨੇ ਦੁੱਧ ਨਹੀਂ ਪੀਤਾ। ਉਸ ਸ਼ਬਦ ਵਿਚ ਜਿਸ ਵਿਚ ਦੁੱਧ ਪਿਆਉਣ ਦਾ ਵਰਣਨ ਹੈ, ਅੰਤਲੀਆਂ ਤੁਕਾਂ ਇਹ ਹਨ:

**"ਦੂਧੁ ਪੀਆਇ ਭਗਤੁ ਘਰਿ ਗਇਆ।**
**ਨਾਮੇ ਹਰਿ ਕਾ ਦਰਸਨੁ ਭਇਆ॥"**

ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਹ ਹਰੀ ਜਿਸ ਨੇ ਦੁੱਧ ਪੀਤਾ ਸੀ ਉਹ ਮੂਰਤੀ ਤੋਂ ਅੱਡ ਸੀ, ਨਹੀਂ ਤਾਂ ਮੂਰਤੀ ਦਾ ਦਰਸ਼ਨ ਰੋਜ ਹੁੰਦਾ ਸੀ। "ਨਾਮੇ ਹਰਿ ਕਾ ਦਰਸਨੁ ਭਇਆ" ਦਾ ਕੀ ਭਾਵ ਹੋ ਸਕਦਾ ਹੈ?

ਨਾਲ ਹੀ ਰਾਗ ਆਸਾ ਵਿਚ ਰਵਿਦਾਸ ਜੀ ਦਾ ਜੋ ਪੰਜਵਾਂ ਸ਼ਬਦ ਹੈ ਉਹਦੇ ਵਿਚ ਲਿਖਦੇ ਹਨ:

**"ਨਿਮਤ ਨਾਮ ਦੇਉ ਦੂਧੁ ਪੀਆਇਆ"**

ਜਿਸ ਦਾ ਅਰਥ ਹੈ—"ਬਹਾਨੇ ਨਾਲ ਨਾਮਦੇਉ ਤੈਨੂੰ ਦੁੱਧ ਪਿਆਇਆ" ਭਾਵ ਮੂਰਤੀ ਦਾ ਬਹਾਨਾ ਸੀ, ਦੁੱਧ ਅਸਲ ਤੁਸਾਂ ਪੀਤਾ ਸੀ। ਉਹ ਦੁੱਧ ਪੀਣ ਵਾਲਾ ਕੌਣ ਸੀ? ਇਹ ਅੱਗੇ ਜਾ ਕੇ ਦੱਸਾਂਗੇ, ਹਾਲੀ ਅਸੀਂ ਇਹ ਜ਼ਿਕਰ ਕਰ ਰਹੇ ਹਾਂ ਕਿ ਨਾਮਦੇਵ ਜੀ ਨੇ ਕਰਾਮਾਤ ਦੱਸੀ ਕੋਈ ਨਹੀਂ, ਉਨ੍ਹਾਂ ਤੋਂ ਕਰਾਮਾਤ ਹੋ ਭਾਵੇਂ ਗਈ ਹੋਵੇ।

ਦੇਹੁਰੇ ਦੇ ਫਿਰਨ ਵੇਲੇ ਆਪ ਨੂੰ ਮਾਰ ਪਈ, ਆਪ ਰੁਦਨ ਕਰਨ ਲੱਗੇ ਤੇ ਦੇਹੁਰਾ ਫਿਰਿਆ। ਗਊ ਜਿਵਾਣ ਵੇਲੇ ਤਾਂ ਆਪ ਸਾਫ਼ ਕਹਿੰਦੇ ਹਨ:

**"ਬਾਦਸਾਹ ਐਸੀ ਕਿਉ ਹੋਇ॥ ਬਿਸਮਿਲ ਕੀਆ ਨ ਜੀਵੈ ਕੋਇ॥ ਮੇਰਾ ਕੀਆ ਕਛੂ ਨ ਹੋਇ। ਕਰਿ ਹੈ ਰਾਮੁ ਹੋਇ ਹੈ ਸੋਇ।"**

ਇਸ ਤੋਂ ਸਾਫ਼ ਸਿੱਧ ਹੈ ਕਿ ਲਲਕਾਰ ਕੇ ਉਨ੍ਹਾ ਕਦੀ ਭੀ ਨਹੀਂ ਕਹਿਆ ਜੁ ਅਸੀਂ ਕਰਾਮਾਤ ਵਿਖਾਉਂਦੇ ਹਾਂ।

ਇਕ ਹੋਰ ਗੱਲ ਭੀ ਯਾਦ ਰੱਖਣ ਜੋਗ ਹੈ। ਸਾਂਖ ਅਤੇ ਜੈਨ ਮਤ ਵਾਲੇ ਈਸ਼ਵਰ ਨੂੰ ਨਹੀਂ ਮੰਨਦੇ, ਪਰ ਕਰਾਮਾਤਾਂ ਨੂੰ ਮੰਨਦੇ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਸਾਡੇ ਦੇਸ਼ ਵਿਚ ਸਿੱਧੀਆਂ ਦਾ ਨਿਰੰਕਾਰ ਨਾਲ ਓਨਾਂ ਸੰਬੰਧ ਨਹੀਂ ਸੀ ਮੰਨਿਆ ਜਾਂਦਾ, ਜਿੰਨਾਂ ਮੁਸਲਮਾਨ, ਯਹੂਦੀ ਜਾਂ ਈਸਾਈ ਮੰਨਦੇ ਹਨ।

ਇਹ ਕਰਾਮਾਤਾਂ ਕੀ ਹਨ ?

ਯੋਗ ਸ਼ਾਸਤ੍ਰ ਵਿਚ ਇਨ੍ਹਾਂ ਦੇ ਫੁਰਨ ਦਾ ਵੇਲਾ ਉਹ ਹੈ ਜਦੋਂ ਚਿੱਤ ਇਕਾਗਰ ਹੁੰਦਾ ਹੈ। ਇਹ ਕਰਾਮਾਤਾਂ ਚਿੱਤ ਦੀ ਇਕਾਗਰਤਾ ਦਾ ਫਲ ਹਨ ਤੇ ਆਪਣੇ ਅੰਦਰੋਂ ਹੀ ਇਹ ਤਾਕਤਾਂ ਉਪਜਦੀਆਂ ਹਨ! ਜੋ ਸੱਜਣ "ਮੈਸਮਰੇਜ਼ਮ" ਤੇ "ਹਿਪਨੋਟਿਜ਼ਮ" ਦਾ ਕੁਝ ਹਾਲ ਜਾਣਦੇ ਹਨ ਉਹ ਇਸ ਗੱਲੋਂ ਇਨਕਾਰ ਨਹੀਂ ਕਰ ਸਕਦੇ ਕਿ ਚਿੱਤ ਇਕਾਗਰਤਾ ਵਿਚ ਬਹੁਤ ਸ਼ਕਤੀਆਂ ਹਨ। ਇਹ ਸ਼ਕਤੀਆਂ ਕੀ ਕੀ ਤੇ ਕਿੱਥੋਂ ਤੋੜੀ ਹਨ ? ਇਹ ਸਾਧਨ ਦੁਆਰਾ ਹੀ ਪਤਾ ਲਗ ਸਕਦਾ ਹੈ। ਅਨੁਮਾਨ ਕਰ ਸਕੀਦਾ ਹੈ ਕਿ ਜਦ ਆਮ ਜੀਵ "ਹਿਪਨੋਟਿਜ਼ਮ" ਦੁਆਰਾ ਬੀਮਾਰੀਆਂ ਰਾਜ਼ੀ ਕਰ ਸਕਦੇ ਹਨ ਤੇ ਹੋਰ ਵਚਿੱਤ੍ਰ ਕੌਤਕ ਵਿਖਾ ਸਕਦੇ ਹਨ ਤਾਂ ਯਮ ਨਿਯਮ ਸਾਧ ਕੇ ਪੂਰਾ ਸਦਾਚਾਰ ਧਾਰਨ ਕੀਤੇ ਹੋਏ ਪੂਰੀ ਇਕਾਗਰਤਾ ਵਾਲੇ ਸੱਜਣ ਕੀ ਕੁਝ ਨਾ ਕਰ ਸਕਦੇ ਹੋਣਗੇ ? ਪੁਰਾਣੀਆਂ ਪੁਸਤਕਾਂ ਦਸਦੀਆਂ ਹਨ ਕਿ ਜੋਗੀ ਲਈ ਮੁਰਦੇ ਜੀਵਾਣਾ ਅਸੰਭਵ ਨਹੀਂ ਹੈ। ਦੇਹੁਰਾ ਫੇਰਨਾ ਉਹਦੇ ਖਬੇ ਹੱਥ ਦੀ ਖੇਡ ਹੈ।

ਪਰ ਇਥੇ ਇਕ ਹੋਰ ਔਕੜ ਆ ਪੈਂਦੀ ਹੈ। ਯੋਗੀ ਤਾਂ ਕਹਿੰਦੇ ਹਨ, ਮੈਂ ਕਰਦਾ ਹਾਂ, ਨਾਮ ਦੇਉ ਜੀ ਕਹਿੰਦੇ ਹਨ, "ਗਰੜ ਤੇ ਚੜ੍ਹੇ ਵਿਸ਼ਨੂੰ ਜੀ" ਇਹ ਕਰ ਰਹੇ ਹਨ। ਇਹਦਾ ਕੀ ਕਾਰਨ ਹੈ ? ਇਸ ਪ੍ਰਸ਼ਨ ਦਾ ਉੱਤਰ ਜਰਾ ਗਹੁ ਨਾਲ ਪੜ੍ਹੋ।

ਜਦੋਂ ਯੋਗ ਸ਼ਾਸਤ੍ਰ ਬਣਿਆ ਸੀ ਸਾਡੇ ਦੇਸ਼ ਵਿਚ ਮੂਰਤੀ ਪੂਜਾ ਤੇ ਅਵਤਾਰਾਂ ਦੀ ਪੂਜਾ ਅਜੇ ਚੱਲੀ ਨਹੀਂ ਸੀ, ਇਹ ਵਤੀਰੇ ਬੁੱਧ ਮਤ ਤੋਂ ਪਿਛੋਂ ਚਲੇ ਦਸੀਦੇ ਹਨ। ਉਸ ਤੋਂ ਪਹਿਲੋਂ ਸਾਧਨ ਦਾ ਆਮ ਤਰੀਕਾ ਇਹ ਸੀ ਜੋ ਲੋਕੀ ਯਮ ਨਿਯਮ ਤੇ ਆਸਨ ਸਾਧ ਕੇ ਪ੍ਰਾਣਾਯਾਮ ਕਰਦੇ ਸਨ, ਪ੍ਰਾਣਾਯਾਮ ਦੁਆਰਾ ਬਾਹਰਲੇ ਵਿਖੇਪਾਂ ਨੂੰ ਰੋਕ ਕੇ ਫਿਰ ਮਨ ਦੀਆਂ ਅੰਦਰਲੀਆਂ ਲਹਰਾਂ ਨੂੰ ਰੋਕਣ ਲਈ ਪ੍ਰਤਿਆਹਾਰ, ਧਾਰਣਾ, ਧਿਆਨ ਤੇ ਸਮਾਧੀ ਵਿਚ ਜਾਂਦੇ ਸਨ। ਪ੍ਰਤਿਆਹਾਰ ਵੇਲੇ ਉਹ ਨੱਕ ਦੀ ਘੋੜੀ ਦੇ ਅਗਲੇ ਸਿਰੇ, ਭਰਵਟਿਆਂ ਦੀ ਵਿਚਕਾਰਲੀ ਥਾਂ, ਦਿਲ ਵਿਚ ਦੇ ਪੁਲਾੜ ਜਾਂ ਇਹੋ ਜੇਹੀ ਕਿਸੇ ਹੋਰ ਥਾਂ ਲਿਵ ਲਾਂਦੇ ਸਨ, ਪਰ ਭਾਵ ਉਨ੍ਹਾਂ ਦਾ ਇਕਾਗਰਤਾ ਹੀ ਹੁੰਦਾ ਸੀ। ਪਤੰਜਲੀ ਜੀ ਇਥੋਂ ਤੱਕ ਲਿਖ ਗਏ ਹਨ ਕਿ ਕਿਸੇ ਪਿਆਰੀ ਚੀਜ਼ ਪੁਰ ਲਿਵ ਲਾਓ, ਕੋਈ ਐਬ ਨਹੀਂ।

ਜਦੋਂ ਮੂਰਤੀ ਪੂਜਾ ਤੁਰ ਪਈ ਤੇ ਪਿਛੋਂ ਭਗਤੀ ਦੁਆਰਾ ਇਕਾਗਰਤਾ ਕਰਨ ਲਗੇ ਤਾਂ ਉਸ ਵੇਲੇ ਪ੍ਰਤਿਆਹਾਰ ਦੇ ਸਮੇਂ ਕਿਸੇ ਸੁੰਦਰ ਮੂਰਤੀ ਦਾ ਧਿਆਨ ਕੀਤਾ ਜਾਂਦਾ ਸੀ। ਨਾਮ ਦੇਉ ਜੀ ਦੀ ਇਹ ਮੂਰਤੀ ਬੀਠਲ ਦੀ ਮੂਰਤੀ ਸੀ। ਜਦੋਂ ਮਨ ਇਕਾਗਰ ਹੋਣਾ, ਬੀਠਲ ਜੀ ਸਾਖਿਆਤ ਹੋ ਜਾਣੇ । ਬੀਠਲ ਜੀ ਨਾਮੇ ਬਿਨਾ ਹੋਰ ਕਿਸੇ ਨੂੰ ਨਹੀਂ ਸਨ ਦਿਸਦੇ, ਉਹ ਉਹਦੇ ਮਨ ਦਾ ਹੀ ਖੇਲ ਸਨ। ਗਊ ਜਿਵਾਣ ਵੇਲੇ ਲੋਕ ਕੋਲ ਬਹੁਤ ਸਨ, ਪਰ ਗਰੁੜ ਤੇ ਚੜ੍ਹੇ ਹੋਏ ਮੁਰਾਰੀ ਦੇ ਦਰਸ਼ਨ ਕੇਵਲ ਨਾਮੇ ਹੀ ਨੂੰ ਹੋਏ, ਜੇ ਸਥੂਲ ਸਰੀਰ ਹੁੰਦਾ ਤਾਂ ਸਭ ਲੋਕ ਵੇਖਦੇ, ਉਹ ਕੇਵਲ ਨਾਮ ਦੇਉ ਜੀ ਦੇ ਮਨ ਦੀ ਹੀ ਖੇਡ ਸੀ, ਤੇ ਤਾਕਤ ਕਰਾਮਾਤ ਦੀ ਵੀ ਉਹਦੇ ਮਨ ਦੀ ਇਕਾਗਰਤਾ ਵਿਚ ਹੀ ਸੀ। ਦੁਧ ਬੀ ਇਸੇ ਬੀਠਲ ਨੇ ਹੀ ਪੀਤਾ ਸੀ, ਅਰਥਾਤ ਇਹ ਸਾਰੀ ਖੇਡ ਉਨ੍ਹਾਂ ਦੇ ਤਸੱਵਰ ਦੀ ਸੀ। ਨਾਲ ਹੀ ਜ਼ਿਕਰ ਮੈਂ ਉੱਪਰ ਲਿਖ ਆਇਆ ਹਾਂ ਕਰਾਮਾਤ ਦੇ ਸੱਚ ਝੂਠ ਹੋਣ ਨਾਲ ਸਿੱਖ ਮਤ ਤੇ ਕੁਝ ਅਸਰ ਨਹੀਂ ਪੈਂਦਾ, ਨਾਮ ਦੇਵ ਜੀ ਇਹ ਨਹੀਂ ਸਨ ਕਹਿੰਦੇ "ਮੈਂ ਕਰਾਮਾਤ ਵਿਖਾਂਦਾ ਹਾਂ, ਇਸ ਲਈ ਮੇਰੀ ਗੱਲ ਮੰਨੋਂ" ਨਾ ਹੀ ਕਿਸੇ ਹੋਰ ਭਗਤ ਜਾਂ ਗੁਰੂ ਸਾਹਿਬਾਂ ਨੇ ਇਹ ਕਹਿਆ ਹੈ, ਇਸ ਲਈ ਇਸ ਤਾਕਤ ਨੂੰ ਮੰਨਣਾ ਜਾਂ ਨਾ ਮੰਨਣਾ ਕੋਈ ਸਿਖ ਧਰਮ ਧਾਰਨ ਕਰਨ ਲਈ ਜ਼ਰੂਰੀ ਅੰਗ ਨਹੀਂ। ਪਰ ਜਦ ਤਕ ਪਿਛਲੇ ਮਹਾਤਮਾ ਦੇ ਦਸੇ ਤਰੀਕਿਆਂ ਤੇ ਅਮਲ ਕਰਕੇ ਉਹਦਾ ਸੱਚ ਝੂਠ ਪਰਤਾ ਨਾ ਲਈਏ ਇਹ ਕਹ ਦੇਣਾ ਕਿ ਇਹ ਨਿਰੀਆਂ ਗੱਪਾਂ ਹਨ, ਅਕਲਮੰਦੀ ਤੋਂ ਖਾਲੀ ਹੈ।

ਗੁਰੂ ਸਾਹਿਬਾਂ ਨੇ ਇਹ ਪਹਿਲੀ ਅਵਸਥਾ ਦੇ ਸ਼ਬਦ ਕਿਉਂ ਦਿਤੇ ? ਇਹਦਾ ਉੱਤਰ ਦੇਣ ਤੋਂ ਪਹਿਲੋਂ ਭੀ ਕਈ ਇਕ ਗੱਲਾਂ ਦਾ ਵਿਚਾਰ ਕਰਨਾ ਜ਼ਰੂਰੀ ਹੈ।

ਜੋਗ ਸਾਧਨਾਂ ਵਾਲੇ ਭੀ ਇਹ ਮੰਨਦੇ ਹਨ ਕਿ ਜਦ ਤੋੜੀ ਨਿਰਾਕਾਰ ਵਿਚ ਸਮਾਧੀ ਨਾ ਲਗੇ, ਮੁਕਤੀ ਨਹੀਂ। ਉਮਰ ਵੱਡੀ ਹੋ ਜਾਂਦੀ ਹੈ, ਕਰਾਮਾਤਾਂ ਆ ਜਾਂਦੀਆਂ ਹਨ, ਪਰ ਛੁਟਕਾਰਾ ਤਦੋਂ ਹੀ ਹੈ ਜਦੋਂ ਨਿਰਾਲੰਬ ਸਮਾਧੀ ਵਿਚ ਮਨ ਲੀਨ ਹੋਵੇ ।

ਪੁਰਾਣੇ ਸਾਧਕ ਗਿਆਨ ਇੰਦਰੀਆ ਨੂੰ ਬਾਹਰਲੇ ਵਿਸ਼ਿਆਂ ਤੋਂ ਤੋੜਨ ਲਈ ਪ੍ਰਾਣਾਯਾਮ ਕਰਦੇ ਸਨ। "ਜਿਥੇ ਪ੍ਰਾਣ ਉਥੇ ਮਨ"। ਜਦ ਪ੍ਰਾਣ ਅੰਦਰ ਰੋਕ ਲਏ ਮਨ ਵੀ ਬਾਹਰ ਭੱਜਣੋਂ ਹਟ ਗਇਆ। ਫਿਰ ਕਿਸੇ ਖਾਸ ਚੀਜ਼ ਪੁਰ ਇਹਨੂੰ ਟਿਕਾਂਦੇ ਹਨ। ਜਦੋਂ ਭਗਤੀ ਦੀ ਸੰਪ੍ਰਦਾ ਚਲੀ, ਪ੍ਰਾਣਾਯਾਮ ਤੇ ਪ੍ਰਤਿਆਹਾਰ ਦਾ ਕੰਮ ਸੰਕੀਰਤਨ ਤੋਂ ਲੈਣ ਲਗੇ। ਮਨ ਨੂੰ ਇਕਾਗਰ ਕਰਨ ਦਾ ਇਹ ਤਰੀਕਾ ਸੌਖਾ ਹੈ ਤੇ ਇਹਦੇ ਵਿਚ ਲੋੜ ਨਹੀਂ ਜੋ ਤੁਸੀਂ ਜੰਗਲਾਂ ਵਿਚ ਜਾਓ। ਰਾਗ ਵਿਚ ਇਹ ਤਾਕਤ ਹੈ ਜੋ ਚੰਗੀ ਭੀੜ ਤੇ ਸ਼ੋਰ ਕਕਾਰੇ ਵਿਚ ਤੁਹਾਡਾ ਮਨ ਖਿੱਚ ਲਏ।

ਮਨ ਤਾਂ ਸੰਕੀਰਤਨ ਦੁਆਰਾ ਇਕਾਗਰ ਹੋ ਗਇਆ, ਹੁਣ ਧਿਆਨ ਕਿਸ ਤੇ ਟਿਕਾਣ ? ਇਸ ਕੰਮ ਲਈ ਕਿਸੇ ਅਵਤਾਰ ਜਾਂ ਆਪਣੇ ਗੁਰੂ ਜਾਂ ਮੁਰਸ਼ਦ ਦੀ ਮੂਰਤ ਦਾ ਧਿਆਨ ਜ਼ਰੂਰੀ ਸਮਝਿਆ ਜਾਂਦਾ ਸੀ। ਜਦੋਂ ਇਹ ਪ੍ਰਪੱਕ ਹੋ ਜਾਵੇ ਮੁੜ ਨਿਰਾਲੰਬ ਸਮਾਧੀ ਲਾਂਦੇ ਸਨ।

ਗੁਰੂ ਜੀ ਦਸਦੇ ਹਨ ਜੋ ਇਸ ਵਿਚਕਾਰਲੇ ਕਰਮ ਦੀ ਬੀ ਲੋੜ ਨਹੀਂ। ਸਿਮਰਨ ਵਿਚ ਮਨ ਇਕਾਗਰ ਕਰੋ। ਧਿਆਨ ਤਾਂ ਜ਼ਰੂਰ ਕਿਸੇ ਸਥੂਲ ਚੀਜ਼ ਤੇ ਹੀ ਟਿਕਾ ਸਕੀਦਾ ਹੈ, ਪਰ ਸਿਮਰਨ ਗੁਣਾਂ ਦਾ ਹੁੰਦਾ ਹੈ ਤੇ ਗੁਣ ਸਦਾ ਸੂਖਮ ਅਕਾਰ ਰਹਿਤ ਹੁੰਦੇ ਹਨ। "ਨਿਰਭਉ" ਇਕ ਗੁਣ ਹੈ। ਇਹਦਾ ਅਕਾਰ ਕੋਈ ਨਹੀਂ, ਪਰ "ਨਿਰਭਉ" ਦਾ ਇਕਾਗਰ ਚਿੱਤ ਚਿੰਤਨ ਸਿਮਰਣ ਵਾਲੇ ਨੂੰ ਨਿਰਭਯਤਾ ਵਿਚ ਲੈ ਜਾਏਗਾ। ਇਸ ਲਈ ਗੁਰਾਂ ਨੇ ਕੀਰਤਨ ਤੇ ਸਿਮਰਨ ਤੇ ਹੀ ਜ਼ੋਰ ਦਿੱਤਾ, ਤਾਂਕਿ ਜੋ ਇਹ ਖਿਆਲ ਕੀਤਾ ਜਾਂਦਾ ਹੈ ਕਿ ਬਿਨਾ ਅਕਾਰ ਮੰਨੇ ਭਗਤੀ ਹੋ ਨਹੀਂ ਸਕਦੀ, ਜਾਂ ਸਮਾਧੀ ਲਈ ਜ਼ਰੂਰੀ ਹੈ ਜੋ ਕਿਸੇ ਅਕਾਰ ਦਾ ਧਿਆਨ ਕੀਤਾ ਜਾਵੇ, ਉਹਦੀ ਅਵੱਸ਼ਕਤਾ ਹਟ ਜਾਵੇ। ਭਾਵ ਇਹ ਨਿਰਾਕਾਰ ਨੂੰ ਭਗਤੀ ਦੁਆਰਾ ਸਾਖਿਆਤ ਕਰਨ ਦਾ ਪੂਰਾ ਪੂਰਾ ਗਿਆਨ ਗੁਰੂ ਨਾਨਕ ਨੇ ਦੱਸਿਆ। ਭਗਤ ਜੀ ਰਾਗ ਵਿਚ ਆਪ ਕਥਨ ਕਰਦੇ ਹਨ ਕਿ ਤੇਰੇ ਨਾਮ ਦਾ ਸਿਮਰਨ ਹੀ ਮੇਰਾ ਆਸਰਾ ਹੈ।

**ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ।**
**ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ।੧।੨।**

ਇਹ ਨਾਮਦੇਉ ਜੀ ਭੀ ਕਈ ਸਾਧਨਾਂ ਮਗਰੋਂ ਇਸੇ ਸਿੱਟੇ ਤੇ ਪੁੱਜੇ ਹਨ।

**"ਨਾਮ ਦੇਇ ਸਿਮਰਨ ਕਰ ਜਾਨਾਂ।**
**ਜਗਜੀਵਨ ਸਿਉ ਜੀਉ ਸਮਾਨਾਂ।"**

ਬਿਲਾਵਲ, ਨਾਮਦੇਵ ਜੀ

ਅਗੇ ਗੋਂਡ ਰਾਗੁ ਵਿਚ ਜਿਤਨੇ ਸ਼ਬਦ ਦਿਤੇ ਹਨ ਨਾਮ ਸਿਮਰਨ ਤੋਂ ਸਭ ਤੋਂ ਉੱਤਮ ਕਰਮ ਦਸਦੇ ਹਨ। ਘਰ ਦੂਜਾ ਦਾ ਇਹ ਸ਼ਬਦ ਦਿਤਾ ਹੈ।

**ਹਰਿ ਹਰਿ ਕਰਤ ਮਿਟੇ ਸਭਿ ਭਰਮਾ।**
**ਹਰਿ ਕੋ ਨਾਮੁ ਲੈ ਊਤਮ ਧਰਮਾ।**
**ਹਰਿ ਹਰਿ ਕਰਤ ਜਾਤਿ ਕੁਲ ਹਰੀ।**
**ਸੋ ਹਰਿ ਅੰਧੁਲੇ ਕੀ ਲਾਕਰੀ।੧।**
**ਹਰਏ ਨਮਸਤੇ ਹਰਏ ਨਮਹ।**
**ਹਰਿ ਹਰਿ ਕਰਤ ਨਹੀਂ ਦੁਖੁ ਜਮਹ।੧।ਰਹਾਉ।**

ਇਹ ਹਰਨਾਖਸ਼, ਅਜਾਮਲ ਆਦਿ ਦੀਆਂ ਪੁਰਾਣਕ ਕਥਾਵਾਂ ਦੇ ਕੇ ਅੰਤਲੀ ਤੁਕ ਵਿਚ ਆਖਦੇ ਹਨ :

**ਪ੍ਰਣਵੈ ਨਾਮਾ ਐਸੋ ਹਰੀ। ਜਾਸੁ ਜਪਤ ਭੈ ਅਪਦਾ ਟਰੀ।੪।੧।੫।**

ਹਠ ਜੋਗ ਦੁਆਰਾ ਰਾਜ ਜੋਗ ਵਿਚ ਪੁਜਣਾ ਜਾਂ ਮੂਰਤੀਆਂ ਦੁਆਰਾ ਧਿਆਨ ਪਕਾ ਕੇ ਫਿਰ ਨਿਰਾਕਾਰ ਵਿਚ ਜਾਣਾ ਇਹ ਪੁਰਾਣੇ ਦਸੇ ਰਾਹ ਹਨ, ਪਰ ਹਨ ਖਤਰਿਆਂ ਦੇ ਭਰੇ ਹੋਏ। ਕਈ ਹਠ ਯੋਗ ਤਕ ਹੀ ਰਹਿ ਗਏ। ਕਈ ਮੂਰਤੀ ਪੂਜ

ਹੋ ਗਏ, ਇਸ ਲਈ ਕੀਰਤਨ ਤੇ ਸਿਮਰਨ ਦੁਆਰਾ ਸਿੱਧਾ ਪੁਜ ਪੈਣਾ ਡਾਢਾ ਸੌਖਾ ਤੇ ਨਿਰੋਲ ਰਸਤਾ ਹੈ। ਜੋ ਸਿੱਖ ਸੰਤੋਖ ਤੇ ਸੇਵਾ ਧਾਰ ਕੇ ਜਿਹੜੇ ਕਿ ਇਸ ਰਾਹ ਦੇ ਯਮ ਨਿਯਮ ਹਨ ਇਧਰ ਲਗੇਗਾ ਉਹਨੂੰ ਆਪੇ ਹੀ ਇਹਦੀ ਉੱਤਮਤਾ ਪ੍ਰਗਟ ਹੋ ਜਾਏਗੀ ।

ਗੁਰੂ ਜੀ ਨੇ ਇਹ ਦੱਸਣ ਲਈ ਕਿ ਉਸ ਤ੍ਰੀਕੇ ਦੁਆਰਾ ਐਨੀ ਪਰਪੱਕਤਾ ਨੂੰ ਪੁੱਜਿਆ ਹੋਇਆ ਨਾਮਦੇਉ ਸਿਮਰਨ ਦੀ ਸ਼ਲਾਘਾ ਕਰਦਾ ਹੈ, ਉਨ੍ਹਾਂ ਦੀ ਪਹਿਲੀ ਅਵਸਥਾ ਦੀ ਸਿੱਧੀ ਦੇ ਸ਼ਬਦ ਭੀ ਦਿੱਤੇ ਹਨ, ਤਾਂ ਜੁ ਇਕ ਉਸ ਸੱਜਣ ਦੀ ਉਗਾਹੀ ਹੋ ਜਾਏ ਜਿਹਨੇ ਦੋਵੇਂ ਰਾਹ ਚੰਗੀ ਤਰ੍ਹਾਂ ਗਾਹੇ ਹਨ।

ਭੂਮਿਕਾ ਲੰਮੀ ਤਾਂ ਬਹੁਤ ਹੋ ਗਈ ਹੈ, ਪਰ ਮੁਕਾਣ ਤੋਂ ਪਹਿਲੋਂ ਹਠ ਜੋਗ ਪੁਰ ਇਕ ਨੋਟ ਦੇਣਾ ਜ਼ਰਰੀ ਹੋਵੇਗਾ, ਕਿਉਂ ਜੁ ਇਹਦੇ ਬਿਨਾਂ ਹਠ ਜੋਗ ਵਾਲੇ ਸ਼ਬਦ ਚੰਗੀ ਤਰ੍ਹਾਂ ਸਮਝ ਨਹੀਂ ਪੈਣਗੇ।

## ਨੋਟ

[ਇਹ ਨੋਟ ਹਠ ਜੋਗ ਪ੍ਰਦੀਪਕਾ ਦੇ ਆਧਾਰ ਤੇ ਲਿਖਿਆ ਗਇਆ ਹੈ]

ਗੰਗਾ, ਇੜਾ ਜਾਂ ਚੰਦ੍ਰਮਾ ਉਸ ਨਾੜੀ ਦਾ ਨਾਮ ਹੈ ਜੋ ਖੱਬੀ ਸੁਰ ਚਲਾਂਦੀ ਹੈ। ਜਮਨਾ, ਪਿੰਗਲਾ ਜਾਂ ਸੂਰਜ ਉਸ ਨਾੜੀ ਨੂੰ ਕਹਿੰਦੇ ਹਨ ਜਿਹਦੇ ਅਧਾਰ ਤੇ ਸੱਜੀ ਸੁਰ ਚਲਦੀ ਹੈ। ਸੁਖਮਨਾ ਨਾੜੀ ਦਾ ਇਕ ਸਿਰਾ ਤਾਂ ਮੂਲਾਧਾਰ ਚੱਕਰ ਵਿਚ ਹੈ ਤੇ ਦੂਜਾ ਬ੍ਰਹਮਰੰਧਰ ਜਾਂ ਦਸਮ ਦੁਆਰ ਵਿਚ।

ਪ੍ਰਾਣਾਯਾਮ ਦਾ ਭਾਵ ਨਾੜੀਆਂ ਨੂੰ ਮਲ ਤੋਂ ਸਾਫ ਕਰਕੇ ਸੁਖਮਨਾ ਵਿਚ ਪ੍ਰਾਣਾਂ ਨੂੰ ਲੈ ਜਾਣਾ ਹੈ!

ਦਸਮ ਦੁਆਰ ਤੱਕ ਜਾਂਦੇ ਹੋਏ ਪ੍ਰਾਣ ਛੀ ਚੱਕ੍ਰਾਂ ਵਿਚੋਂ ਲੰਘਦੇ ਹਨ :

੧. ਮੂਲਾਧਾਰ — ਗੁਦਾ ਤੇ ਲਿੰਗ ਦੇ ਵਿਚਕਾਰ
੨. ਸ੍ਵਾਦਿਸ਼ਠਾਨ — ਲਿੰਗ ਦੇ ਮੂਲ ਵਿਚ
੩. ਮਨਿਪੁਰ — ਧੁੰਨੀ ਕੋਲ
੪. ਅਨਾਹਤ — ਦਿਲ ਵਿਚ
੫. ਵਿਸ਼ੁੱਧਿ — ਗਲ ਵਿਚ, ਇਹਨੂੰ ਸੋਲਾ ਦਲ ਕਮਲ ਭੀ ਕਹਿੰਦੇ ਹਨ।
੬. ਆਗਿਆ — ਭਰਵੱਟਿਆਂ ਦੇ ਵਿਚਕਾਰ।

ਜੋਗੀ ਮੰਨਦੇ ਹਨ ਜੋ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਹਨ, ਪਰ ਕੰਮ ਦੀ ਸੁਖਮਨਾ ਹੀ ਹੈ। ਇਸ ਨਾੜੀ ਦਾ ਹੇਠਲਾ ਸਿਰਾ ਕੁੰਡਲਨੀ ਦੁਆਰਾ ਬੰਦ ਹੈ। ਇਹ ਕੁੰਡਲਨੀ ਸੱਪ ਵਾਂਗ ਕੁੰਡਲ ਮਾਰੇ ਹੋਏ ਇਕ ਨਾੜੀ ਹੈ, ਜਿਸ ਵਿਚ ਸੱਪ ਨੇ ਪੂਛ ਮੂੰਹ ਵਿਚ ਲਈ ਹੋਈ ਹੈ। ਪ੍ਰਾਣਾਂ ਨੂੰ ਰੋਕਣ ਦਾ ਪਹਿਲਾ ਕੰਮ ਇਸ ਸੁਖਮਨਾ ਦੇ ਹੇਠਲੇ ਸਿਰੇ ਨੂੰ ਖੋਲ੍ਹਣਾ ਹੈ।

ਪ੍ਰਾਣਾਯਾਮ ਦੇ ਕਈ ਤ੍ਰੀਕੇ ਹਨ, ਸਭ ਵਿਚ ਇਹੋ ਹੀ ਕੀਤਾ ਜਾਂਦਾ ਹੈ ਜੋ ਇਕ ਸੁਰ ਦੁਆਰਾ ਸਾਹ ਲੈਣਾ, ਫਿਰ ਸਾਹ ਨੂੰ ਅੰਦਰ ਰੋਕਣਾ, ਫਿਰ ਦੂਜੀ ਸੁਰ ਦੁਆਰਾ

ਬਾਹਰ ਕੱਢਣਾ। ਇਨ੍ਹਾਂ ਤਿੰਨਾਂ ਅਭਿਆਸਾਂ ਦਾ ਨਾਮ ਪੂਰਕਾਂ, ਕੁੰਭਕਾ ਤੇ ਰੇਚਕਾ ਹੈ। ਫਿਰ ਇਸ ਪਿਛਲੀ ਸੁਰ ਦੁਆਰਾ ਸਾਹ ਲੈਣਾ, ਪ੍ਰਾਣਾਂ ਨੂੰ ਅੰਦਰ ਰੋਕਣਾ ਤੇ ਫਿਰ ਪਹਿਲੀ ਸੁਰ ਦੁਆਰਾ ਕੱਢ ਦੇਣਾ। ਕਈ ਪ੍ਰਾਣਾਂ ਨੂੰ ਅੰਦਰ ਰੋਕਣ ਦੀ ਥਾਂ ਬਾਹਰ ਰੋਕਦੇ ਹਨ, ਅਰਥਾਤ ਸਾਹ ਬਾਹਰ ਕਢ ਕੇ ਫਿਰ ਕਿੰਨਾ ਚਿਰ ਸਾਹ ਨਹੀਂ ਲੈਂਦੇ।

ਪ੍ਰਾਣਾਂ ਨੂੰ ਅੰਦਰ ਰੋਕਣ ਦੇ ਕਈ ਭੇਦ ਹਨ, ਮੈਂ ਉਨ੍ਹਾਂ ਦਾ ਹੀ ਵਰਣਨ ਕਰਦਾ ਹਾਂ ਜਿਨ੍ਹਾਂ ਵਲ ਇਸ਼ਾਰਾ ਬੇਣੀ ਜੀ ਤੇ ਕਬੀਰ ਜੀ ਦੇ ਸ਼ਬਦਾਂ ਵਿਚ ਹੈ।

ਗੁਦਾ ਨੂੰ ਗਿੱਟੇ ਨਾਲ ਰੋਕ ਕੇ ਉਹਨੂੰ ਸੁਕੇੜ ਲਵੇ, ਤੇ ਅਪਾਨ (ਅਰਥਾਤ ਹੇਠ ਆਉਂਦੇ ਪ੍ਰਾਨਾਂ) ਨੂੰ ਉਪਰ ਵਲ ਖਿੱਚੋ, ਇਹਦਾ ਨਾਮ ਮੂਲ ਬੰਧ ਹੈ।

ਉਪਰਲੇ ਪਾਸੇ ਖੇਚਰੀ ਮੁਦਰਾ ਦੁਆਰਾ ਪ੍ਰਾਣ ਰੋਕੇ। ਖੇਚਰੀ ਮੁਦਰਾ ਇੱਕੁਰ ਹੁੰਦੀ ਹੈ, ਜੀਭ ਨੂੰ ਉਲਟਾ ਕੇ ਸੰਘ ਵਿਚਦੀ ਜੋ ਉਪਰੋਂ ਆਂਵਦੀ ਮੋਰੀ ਹੈ ਉਹਨੂੰ ਬੰਦ ਕਰੋ ਤੇ ਧਿਆਨ ਭਰਵੱਟਿਆਂ ਦੇ ਵਿਚਕਾਰ ਰੱਖੋ। ਇੱਕੁਰ ਪ੍ਰਾਣ ਤੇ ਅਪ੍ਰਾਨ ਮਿਲ ਜਾਣਗੇ। ਜਿਸ ਮੇਲ ਕਰਕੇ ਸਰੀਰ ਵਿਚ ਬੜੀ ਗਰਮੀ ਪੈਦਾ ਹੋਵੇਗੀ, ਜਿਸ ਦੁਆਰਾ ਕੁੰਡਲਨੀ ਸੁਲਝ ਜਾਏਗੀ ਅਰਥਾਤ ਉਹਦਾ ਮੂੰਹ ਖੁਲ੍ਹ ਜਾਏਗਾ। ਪੂਛ ਉਹਦੇ ਮੂੰਹ ਵਿਚੋਂ ਨਿਕਲ ਜਾਏਗੀ, ਤੇ ਸੁਖਮਨਾ ਵਿਚ ਪ੍ਰਾਣ ਚਲੇ ਜਾਣਗੇ।

ਇਹ ਸੰਘ ਵਿਚਦੀ ਮੋਰੀ ਹੀ ਇੜਾ ਪਿੰਗਲਾ ਤੇ ਸੁਖਮਨਾ ਦੇ ਸੰਗਮ ਦਾ ਸਥਾਨ ਹੈ। ਸੁਖਮਨਾ ਦਾ 'ਪੱਛਮ ਦੁਆਰਾ' ਇਥੇ ਹੀ ਹੈ।

ਇਸ ਸੰਘ ਵਿਚਦੀ ਮੋਰੀ ਦੇ ਐਨ ਉੱਪਰ ਮਗਜ਼ ਦੇ ਥੱਲੇ ਚੰਦ੍ਰਮਾ ਹੈ। ਜਿਸ ਵਿਚੋਂ ਅੰਮ੍ਰਿਤ ਸਿੰਮਦਾ ਹੈ, ਪਰ ਇਹ ਅੰਮ੍ਰਤ ਸੰਘ ਥਾਣੀ ਮਿਹਦੇ ਵਿਚ ਪੁਜ ਜਾਂਦਾ ਹੈ, ਜਿਥੇ ਸੂਰਜ ਅਥਵਾ ਜਠਰਾਗਨ ਇਹਨੂੰ ਦਗਧ ਕਰ ਦੇਂਦੀ ਹੈ, ਪਰ ਜਦੋਂ ਜੋਗੀ ਜੀਭ ਨੂੰ ਉਲਟਾ ਕੇ ਮੋਰੀ ਬੰਦ ਕਰ ਦਿੰਦੇ ਹਨ ਤਾਂ ਅੰਮ੍ਰਤ ਹੇਠਾਂ ਨਹੀਂ ਜਾ ਸਕਦਾ ਤੇ ਉਨ੍ਹਾਂ ਦੇ ਸਰੀਰ ਨੂੰ ਪੁਸ਼ਟ ਕਰਦਾ ਹੈ।

ਪ੍ਰਾਣਾਯਾਮ ਨਾਲ ਕੇਵਲ ਗਿਆਨ ਇੰਦ੍ਰੀਆਂ ਦੁਆਰਾ ਜੋ ਬਾਹਰੋਂ ਵਿਖੇਪ ਪੈਂਦਾ ਹੈ ਉਹ ਰੁਕਦਾ ਹੈ, ਪਰ ਮਨ ਦੇ ਆਪਣੇ ਫੁਰਨੇ ਕਿੱਕੁਰ ਰੁਕਣ ? ਉਸ ਲਈ ਨਾਦ ਲਯ ਨਾਮ ਸਾਧਨਾਂ ਹਠ ਜੋਗੀ ਦਸਦੇ ਹਨ।

ਇਹਦੇ ਚਾਰ ਦਰਜੇ ਹਨ :

੧. ਅਰੰਭ, ੨. ਘਟ, ੩. ਪਰਿਚਯ, ੪. ਨਿਸ਼ਪੱਤਿ।

ਜਦੋਂ ਪ੍ਰਾਣਾਯਾਮ ਦੁਆਰਾ ਜੋਗੀ ਪ੍ਰਾਣ ਰੋਕਦੇ ਰੋਕਦੇ ਅਨਾਹਤ ਚੱਕਰ ਤੱਕ ਪੁਜ ਜਾਂਦੇ ਹਨ ਤੇ ਉਥੇ ਹੁੰਦੀ ਬ੍ਰਹਮ ਗੰਥੀ ਨੂੰ ਚੀਰ ਕੇ ਅਗਾਹਾਂ ਤੁਰਦੇ ਹਨ ਤਾਂ ਨਾਦ ਦਾ ਅਰੰਭ ਹੁੰਦਾ ਹੈ, ਇਹ ਪਹਿਲਾ ਦਰਜਾ ਹੈ, ਇਥੇ ਗਹਣਿਆਂ ਦੀ ਮਿੱਠੀ ਮਿੱਠੀ ਛਣਕਾਰ ਵਾਂਗ ਅਵਾਜ਼ ਸੁਣੀਂਦੀ ਹੈ।

ਜਦੋਂ ਜੋਗੀ ਵਿਸੁੱਧੀ ਚੱਕ੍ਰ ਵਿਚ ਪੁਜ ਵਿਸ਼ਨੂ ਗੰਥੀ ਨੂੰ ਚੀਰ ਅਤੀ ਸੁਨਯ (ਅਰਥਾਤ ਸੰਘ ਵਿਚ ਦੇ ਪੁਲਾੜ) ਵਿਚ ਜਾਂਦਾ ਹੈ ਤਾਂ ਦੂਜਾ ਅਰਥਾਤ ਘਟ ਦਾ

ਦਰਜਾ ਹਾਸਲ ਹੁੰਦਾ ਹੈ, ਇਹ ਸਥਾਨ ਮਾਇਆ ਰਹਿਤ ਹੈ, ਜਿਥੇ ਆਤਮਾ ਮਾਇਆ ਰਹਿਤ ਹੋ ਜਾਂਦਾ ਹੈ, ਤੇ ਭੇਰੀ ਦੀ ਆਵਾਜ਼ ਸੁਣੀਂਦੀ ਹੈ।

ਜਦੋਂ ਜੋਗੀ ਭਰਵੱਟਿਆਂ ਦੇ ਵਿਚਕਾਰ ਪੁਜਦਾ ਹੈ ਤਾਂ ਤੀਜਾ ਦਰਜਾ ਹਾਸਲ ਹੁੰਦਾ ਹੈ। ਮਰਦਲ (ਇਕ ਪਰਕਾਰ ਦੇ ਢੋਲ) ਦੀ ਆਵਾਜ਼ ਸੁਣੀਂਦੀ ਹੈ।

ਜਦੋਂ ਪ੍ਰਾਣ ਆਗਿਆ ਚੱਕ੍ਰ ਵਿਚਦੀ ਰੁਦ੍ਰ ਗ੍ਰੰਥੀ ਨੂੰ ਚੀਰ ਕੇ ਅਗਾਹਾਂ ਦੇਵ-ਸਥਾਨ ਵਿਚ ਪੁਜਦੇ ਹਨ ਤਾਂ ਚੌਥਾ ਦਰਜਾ ਆ ਜਾਂਦਾ ਹੈ, ਤੇ ਵੀਣਾ ਦੀ ਆਵਾਜ਼ ਸੁਣੀਂਦੀ ਹੈ।

ਨਾਦ ਕੇਵਲ ਮਨ ਰੂਪ ਹਿਰਨ ਨੂੰ ਪਕੜਨ ਲਈ ਹੈ, ਨਹੀਂ ਤਾਂ ਜੋ ਕੁਝ ਭੀ ਆਵਾਜ਼ ਦੀ ਸ਼ਕਲ ਵਿਚ ਸੁਣੀਂਦਾ ਹੈ ਉਹ ਮਾਇਆ ਦਾ ਰੂਪ ਹੈ। ਤੱਤ ਵਿਚ ਲੀਨ ਤਦੋਂ ਹੀ ਹੋਵੀਦਾ ਹੈ ਜਦੋਂ ਕੋਈ ਅਕਾਰ ਨਹੀਂ ਰਹਿੰਦਾ, ਉਹ ਪਰਮ ਪਦ ਹੈ।

ਜਦੋਂ ਕਿਸੇ ਜੋਗ ਸੰਬੰਧੀ ਸ਼ਬਦ ਵਿਚ ਔਖ ਪ੍ਰਤੀਤ ਹੋਵੇ ਇਸ ਨੋਟ ਨੂੰ ਪੜ੍ਹਿਆਂ ਸੁਗਮਤਾ ਹੋ ਜਾਏਗੀ। -

ਲੁਧਿਆਣਾ
ਮਈ ੧੯੭੭

**ਜੋਧ ਸਿੰਘ**

ਭਾਗ ਤੀਜਾ

# ਬਾਣੀ ਤੇ ਟੀਕਾ

## ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਦੇਵਾ ਪਾਹਨ ਤਾਰੀਅਲੇ । ਰਾਮ ਕਹਤ ਜਨ ਕਸ ਨ ਤਰੇ ॥ ੧ ॥ ਰਹਾਉ ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ । ਚਰਨ ਬਧਿਕ ਜਨ ਤੇਊ ਮੁਕਤਿ ਭਏ । ਹਉ ਬਲਿ ਬਲਿ ਜਿਨ ਰਾਮ ਕਹੇ ॥ ੧ ॥**

**ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ । ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥ ੧ ॥**

ਤਾਰੀਅਲੇ = ਤਾਰ ਦਿਤੇ

ਪਾਹਨ = ਪੱਥਰ । ਕਹੰਦੇ ਹਨ, ਰਾਮਚੰਦ੍ਰ ਜੀ ਨੇ ਜਦ ਲੰਕਾ ਜਾਣ ਲਈ ਸਮੁੰਦਰ ਤੇ ਪੁਲ ਬੱਧਾ ਤਾਂ 'ਰਾਮ' ਨਾਮ ਲਿਖ ਪੱਥਰ ਸਮੁੰਦਰ ਵਿਚ ਛੱਡ ਦਿਤੇ, ਉਹ ਸਾਰੇ ਤਰਨ ਲੱਗ ਪਏ ।

ਗਨਿਕਾ = ਕੰਜਰੀ । ਪਿੰਗਲਾ ਨਾਮ ਕੰਜਰੀ ਜਿਹਦੀ ਲਿਵ ਤੋਤਾ ਪੜ੍ਹਾਂਦੇ ਪੜ੍ਹਾਂਦੇ ਰਾਮ ਨਾਮ ਲੱਗ ਗਈ ।

ਕੁਬਿਜਾ = ਕੰਸ ਦੀ ਗਾਂਧਣ । ਕ੍ਰਿਸ਼ਨ ਜੀ ਨੇ ਇਹਦਾ ਕੁੱਬ ਭੀ ਕੱਢ ਦਿੱਤਾ ਤੇ ਭਗਤੀ ਭੀ ਦਾਨ ਦਿੱਤੀ ।

ਬਿਆਧਿ = ਸ਼ਿਕਾਰੀ ।

ਅਜਾਮਲੁ = ਕਨੌਜ ਦਾ ਇਕ ਬ੍ਰਾਹਮਣ ਜੋ ਬੜਾ ਬਿਭਚਾਰੀ ਸੀ, ਅੰਤ ਸਮੇਂ ਇਸ ਪਾਪੀ ਨੇ ਆਪਣੇ ਪੁਤ੍ਰ ਨੂੰ ਨਾਰਾਇਣ ਨਾਰਾਇਣ ਕਰਕੇ ਬੁਲਾਇਆ, ਪੁਤ੍ਰ ਤੋਂ ਨਾਮ ਦੀ ਸੁਧ ਆ ਗਈ, ਮੁਕਤਿ ਹੋ ਗਇਆ ।

ਚਰਨ ਬਧਿਕ = ਸ਼ਿਕਾਰੀ ਜਿਹਨੇ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਬਾਣ ਮਾਰਿਆ ਸੀ । ਲਿਖਿਆ ਹੈ ਉਹ ਭੀ ਮੁਕਤ ਹੋ ਗਇਆ ਸੀ ।

ਬਿਦਰੁ = ਪਾਡੋ ਤੇ ਧ੍ਰਿਤਰਾਸ਼ਟਰ ਦਾ ਭਰਾ ਗੋਲੀ ਵਿਚੋਂ ਸੀ, ਬੜਾ ਭਗਤ ਸੀ ਤੇ ਕ੍ਰਿਸ਼ਨ ਜੀ ਇਹਦੇ ਨਾਲ ਬਹੁਤ ਪਿਆਰ ਕਰਦੇ ਸਨ ।

ਸੁਦਾਮਾ=ਕ੍ਰਿਸ਼ਨ ਜੀ ਦਾ ਜਮਾਤੀ, ਇਨ੍ਹਾਂ ਨਾਲ ਕੱਠਾ ਪੜ੍ਹਦਾ ਰਹਿਆ, ਬੜਾ ਭਗਤ ਹੋਇਆ ਹੈ, ਬ੍ਰਾਹਮਣ ਸੀ।

ਉਗ੍ਰਸੈਨ=ਕੰਸ ਦਾ ਪਿਉ। ਕੰਸ ਨੂੰ ਮਾਰ ਕੇ ਕ੍ਰਿਸ਼ਨ ਜੀ ਨੇ ਮੁੜ ਇਹਨੂੰ ਰਾਜ ਦਿੱਤਾ।

ਤਰੇ=ਤਾਰੇ।

**ਅਰਥ**—(੧) ਹੇ ਦੇਵ ! (ਰਾਮ ਨਾਮ ਨੇ) ਪੱਥਰ ਤਾਰ ਦਿੱਤੇ, ਦਾਸ ਰਾਮ ਦਾ ਭਜਨ ਕਰਕੇ ਕਿੱਕੁਰ ਨਾ ਤਰਨ ? ਤੁਸਾਂ ਵੇਸਵਾ ਤਾਰ ਦਿੱਤੀ, ਕਸੂਹਣੀ ਕੁੱਬੀ, ਸ਼ਿਕਾਰੀ, ਅਜਾਮਲ ਸਭ ਤਾਰ ਦਿੱਤੇ, ਚਰਨਾਂ (ਵਿਚ ਬਾਣ ਮਾਰਨ ਵਾਲੇ) ਸ਼ਿਕਾਰੀ ਭੀ ਮੁਕਤ ਹੋ ਗਏ। ਮੈਂ ਬਲਿਹਾਰ ਹਾਂ ਉਨ੍ਹਾਂ ਦੇ ਜਿਨ੍ਹਾਂ 'ਰਾਮ' 'ਰਾਮ' ਆਖਿਆ।

(੨) ਗੋਲੀ ਦਾ ਪੁੱਤ ਬਿਦਰ ਭਗਤ ਤੇ ਸੁਦਾਮਾ (ਤਰ ਗਏ), ਉਗਰਸੈਨ ਨੂੰ ਰਾਜ ਤੇ ਦਿੱਤਾ, ਨਾਮੇ ਦੇ ਸੁਆਮੀ ਨੇ ਜੋ ਲੋਕ ਜਪ ਤਪ, ਕੁਲ ਤੇ ਚੰਗੇ ਕਰਮ ਸਭ ਤੋਂ ਹੀਣੇ ਸਨ ਉਹ ਭੀ ਤਾਰ ਦਿੱਤੇ।

ੴ ਸਤਿਗੁਰਪ੍ਰਸਾਦਿ ॥

ਆਸਾ ਬਾਣੀ ਸ੍ਰੀ ਨਾਮ ਦੇਉ ਜੀ ਕੀ

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ। ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥ ੧ ॥ ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ। ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ ॥**

**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ। ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥ ੨ ॥**

**ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ। ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥**

**ਕਹਤ ਨਾਮ ਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ। ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥ ੪ ॥ ੧ ॥**

ਚਿਤ੍ਰ=ਤਸਵੀਰ, ਰੂਪ। ਬਚਿੱਤ੍ਰ=ਅਸਚਰਜ, ਬੜੇ ਸੁੰਦਰ। ਸੱਤ=ਸੌ।

ਸਹੰਸ=ਹਜ਼ਾਰ। ਫੇਨ ਬੁਦਬੁਦਾ=ਝੱਗ ਦਾ ਬੁਲਬਲਾ।

ਬਿਚਰਤ=ਵਿਚਾਰ ਕਰਨ ਤੇ। ਸੁਕ੍ਰਿਤ ਮਨਸਾ=ਭਲੇ ਕਰਮਾਂ ਵਾਲੀ ਬੁੱਧ।

**ਅਰਥ**—(੧) ਇਕ (ਨਿਰੰਕਾਰ) ਹੀ ਕਈ (ਘਟਾਂ) ਵਿਚ ਬਿਆਪ ਰਹਿਆ ਤੇ ਪੂਰਨ ਹੋ ਰਹਿਆ ਹੈ। ਜਿੱਧਰ ਦੇਖਦਾ ਹਾਂ ਉਧਰ ਉਹੀ ਹੈ। ਮਾਇਆ ਅਸਚਰਜ ਰੂਪ ਧਾਰੇ ਮੋਹ ਰਹੀ ਹੈ, ਵਿਰਲਾ ਹੀ ਕੋਈ (ਇਸ ਗੱਲ ਨੂੰ) ਜਾਣਦਾ ਹੈ। ਸਭ ਨਿਰੰਕਾਰ ਹੈ, ਸਭ ਨਿਰੰਕਾਰ ਹੈ, ਨਿਰੰਕਾਰ ਬਿਨਾ ਕੋਈ ਨਹੀਂ। ਜਿੱਕੁਰ (ਮਾਲਾ

ਵਿਚ) ਸੈਂਕੜੇ ਤੇ ਹਜ਼ਾਰਾਂ ਮਣੀਆਂ ਹੁੰਦੀਆਂ ਹਨ, ਪਰ ਧਾਗਾ ਇਕੋ ਹੀ। ਇੱਕੁਰ ਤਾਣੇ ਪੇਟੇ ਵਤ ਉਹੀ ਨਿਰੰਕਾਰ ਹੈ।

(੨) ਜਲ ਦੀ ਲਹਰ ਤੇ ਝੱਗ ਦਾ ਬੁਲਬੁਲਾ ਜਲ ਤੋਂ ਵੱਖ ਨਹੀਂ ਹੁੰਦੇ। ਇਹ ਸੰਸਾਰ ਰੂਪ ਪਰਪੰਚ ਨਿਰੰਕਾਰ ਦੀ ਖੇਡ ਹੈ, ਵਿਚਾਰ ਕਰਨ ਤੇ ਵੱਖਰੀ ਨਹੀਂ ਥਾਪੀ ਜਾਂਦੀ।

(੩) ਅਸੱਤ ਭਰਮ ਤੇ ਸੁਪਨੇ ਦਿਆਂ ਮਨੋਰਥਾਂ ਨੂੰ ਮੈਂ ਸਤ ਵਸਤੂ ਕਰ ਕੇ ਸਮਝ ਲਇਆ ਸੀ, ਪਰ ਜਦੋਂ ਗੁਰਾਂ ਨੇ ਸ੍ਰੇਸ਼ਟ ਬੁੱਧੀ ਉਪਦੇਸ਼ ਦੁਆਰਾ ਬਖਸ਼ੀ ਤਾਂ ਜਾਗ ਪਏ ਤੇ ਓਹਦੇ ਵਿਚ ਮਨ ਰਚ ਗਇਆ।

(੪) ਨਾਮ ਦੇਉ ਜੀ ਕਹੰਦੇ ਹਨ ਇਹ ਰਚਨਾ ਸਭ ਹਰੀ ਦੀ ਹੈ। ਦਿਲ ਵਿਚ ਸੋਚ ਕੇ ਵੇਖ ਲਵੋ। ਹਰ ਇਕ ਭਾਂਡੇ (ਅੰਤਹਕਰਣ) ਵਿਚ ਤੇ ਸਭ ਵਿਚ ਇਕ-ਰਸ ਨਿਰਾ ਨਿਰੰਕਾਰ ਹੀ ਹੈ।

ਆਸਾ

**ਆਨੀ ਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥**
**ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥ ੧ ॥**
**ਜਤ੍ਰ ਜਾਉ ਤਤ ਬੀਠਲੁ ਭੈਲਾ। ਮਹਾ ਅਨੰਦ ਕਰੇ ਸਦ ਕੇਲਾ। ੧। ਰਹਾਉ।**
**ਆਨੀ ਲੇ ਫੂਲ ਪਰੋਈ ਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ। ਪਹਿਲੇ ਬਾਸੁ ਲਈ ਹੈ ਭਵਰਹ ਬੀਠਲੁ ਭੈਲਾ ਕਾਇ ਕਰਉ ॥ ੨ ॥**
**ਆਨੀਲੇ ਦੂਧੁ ਰੀਧਾਈ ਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ। ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥ ੩ ॥**
**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰ ਨਹੀ। ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ੨ ॥**

ਕੁੰਭ=ਘੜਾ। ਊਦਕ=ਜਲ। ਭੈਲਾ=ਮਿਲਿਆ ਹੋਇਆ। ਨੈਵੇਦ=ਭੋਗ ਜੋ ਮੂਰਤੀਆਂ ਅਗੇ ਰਖਦੇ ਹਨ।
ਬਿਟਾਰਿਓ=ਅਪਵਿੱਤਰ ਕੀਤਾ। ਪ੍ਰਣਵੈ=ਬੇਨਤੀ ਕਰਦਾ ਹੈ। ਮਹੀ=ਪ੍ਰਿਥਵੀ।
ਬੀਠਲੁ=ਦੱਖਣ ਵਿਚ ਕ੍ਰਿਸ਼ਨ ਜੀ ਦੀ ਇਕ ਮੂਰਤੀ ਦਾ ਨਾਮ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਇਸ ਨੂੰ ਨਿਰੰਕਾਰ ਦੇ ਅਰਥਾਂ ਵਿਚ ਵੀ ਵਰਤ ਰਹੇ ਹਨ।

**ਅਰਥ**—(੧) ਘੜਾ ਲਿਆ ਪਾਣੀ ਭਰਾਂ, ਠਾਕਰਾਂ ਨੂੰ ਮੈਂ ਅਸ਼ਨਾਨ ਕਰਾਵਾਂ। ਬਤਾਲੀ ਲੱਖ ਜੀਵ ਪਾਣੀ ਵਿਚ ਰਹੰਦੇ ਹਨ, ਨਿਰੰਕਾਰ ਉਨ੍ਹਾਂ ਵਿਚ ਵਿਆਪਕ ਹੈ। ਮੈਂ ਕਿਸ ਲਈ ਅਸ਼ਨਾਨ ਕਰਾਵਾਂ ? ਜਿਥੇ ਜਾਂਦਾ ਹਾਂ ਉਥੇ ਠਾਕੁਰ ਵਿਆਪਕ ਹੈ। ਪਰਮ ਅਨੰਦ ਨਾਲ ਸਦਾ ਲੀਲਾ ਕਰ ਰਹਿਆ ਹੈ।

(੨) ਫੁੱਲ ਲਿਆ ਮਾਲਾ ਪਰੋਵਾਂ, ਮੈਂ ਠਾਕਰਾਂ ਦੀ ਪੂਜਾ ਕਰਾਂ। ਪਹਲੇ ਤਾਂ ਬਾਸਨਾ ਭਵਰੇ ਲੈ ਚੁਕੇ ਹਨ, ਉਨ੍ਹਾਂ ਵਿਚ ਠਾਕੁਰ ਵਿਆਪਕ ਹੈ। ਮੈਂ ਕਾਹਦੇ ਲਈ ਪੂਜਾ ਕਰਾਂ ?

(੩) ਦੁੱਧ ਲਿਆ ਖੀਰ ਰਿੰਨ੍ਹਾਂ, ਠਾਕੁਰਾਂ ਨੂੰ ਭੋਗ ਲਵਾਵਾਂ। ਪਹਲਾਂ ਦੂਧ ਵੱਛਿਆਂ ਪੀ ਜੂਠਾ ਕਰ ਦਿੱਤਾ। ਉਨ੍ਹਾਂ ਵਿਚ ਠਾਕੁਰ ਵਿਆਪਕ ਹੈ। ਮੈਂ ਕਾਹਦੇ ਲਈ ਭੋਗ ਲਵਾਵਾਂ ?

(੪) ਇਥੇ ਭੀ ਠਾਕੁਰ ਹੈ। ਉਥੇ ਭੀ ਠਾਕੁਰ ਹੈ। ਬਿਨਾਂ ਠਾਕੁਰ ਜੀ ਦੇ ਸੰਸਾਰ ਹੀ ਨਹੀਂ। ਨਾਮਾ ਬੇਨਤੀ ਕਰਦਾ ਹੈ, ਹੇ ਠਾਕੁਰ ਜੀ! ਤੂੰ ਹਰ ਥਾਂ, ਹਰ ਥਾਂ ਦੇ ਅੰਦਰ, ਸਾਰੀ ਪ੍ਰਿਥਵੀ ਪੁਰ ਭਰਪੂਰ ਹੋ ਰਹਿਆ ਹੈਂ।

ਆਸਾ

**ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ। ਮਪਿ ਮਪਿ ਕਾਟਉ ਜਮ ਕੀ ਫਾਸੀ॥ ੧ ॥ ਕਹਾ ਕਰਉ ਜਾਤੀ ਕਹ ਕਰਉ ਪਾਤੀ। ਰਾਮ ਕੋ ਨਾਮੁ ਜਪਉ ਦਿਨ ਰਾਤੀ॥ ੧ ॥ ਰਹਾਉ॥**

**ਰਾਂਗਨਿ ਰਾਂਗਉ ਸੀਵਨਿ ਸੀਵਉ। ਰਾਮ ਨਾਮ ਬਿਨੁ ਘਰੀਅ ਨ ਜੀਵਉ॥ ੨ ॥**

**ਭਗਤਿ ਕਰਉ ਹਰਿ ਕੇ ਗੁਨ ਗਾਵਉ। ਆਠ ਪਹਰ ਅਪਨਾ ਖਸਮੁ ਧਿਆਵਉ॥ ੩ ॥**

**ਸੁਇਨੇ ਕੀ ਸੂਈ ਰੁਪੇ ਕਾ ਧਾਗਾ। ਨਾਮੇ ਕਾ ਚਿਤੁ ਹਰਿ ਸਿਉ ਲਾਗਾ॥ ੪ ॥ ੩ ॥**

ਕਾਤੀ=ਕੈਂਚੀ। ਰਾਂਗਨਿ=ਰੰਗਣ ਵਾਲੇ ਕਪੜੇ।

ਸੀਵਨਿ=ਸੀਉਣ ਵਾਲੇ ਕਪੜੇ।

**ਅਰਥ**—(੧) ਮਨ ਮੇਰਾ ਗਜ ਹੈ ਤੇ ਜੀਭ ਕੈਂਚੀ। ਮਾਪ[1] ਮਾਪ ਕੇ ਮੈਂ ਜਮਾਂ ਦੀ ਫਾਹੀ ਕੱਟ ਰਹਿਆ ਹਾਂ। ਮੈਂ ਜਾਤ ਕੀ ਕਰਾਂ ? ਮੈਂ ਪਾਤ ਕੀ ਕਰਾਂ ? ਮੈਂ ਤਾਂ ਦਿਨੇ ਰਾਤ ਰਾਮ ਦਾ ਨਾਮ ਜਪਦਾ ਹਾਂ।

(੨) ਕਪੜੇ ਰੰਗਦਾ ਭੀ ਹਾਂ, ਤੇ ਸੀਉਂਦਾ ਭੀ ਹਾਂ, ਪਰ ਰਾਮ ਦੇ ਨਾਮ ਬਿਨਾਂ ਇਕ ਘੜੀ ਭੀ ਨਹੀਂ ਜੀਂਦਾ[2]।

(੩) ਹਰੀ ਦੀ ਭਗਤੀ ਕਰਦਾ ਹਾਂ ਤੇ ਓਹਦੇ ਗੁਣ ਗਾਂਦਾ ਹਾਂ, ਅੱਠੇ ਪਹਰ ਆਪਣੇ ਖਸਮ ਦਾ ਧਿਆਨ ਕਰਦਾ ਹਾਂ।

(੪) (ਬ੍ਰਹਮ ਵਿਚ ਲੱਗੀ ਬੁੱਧੀ) ਸੋਨੇ ਦੀ ਸੂਈ ਹੈ ਓਹਦੇ ਵਿਚ ਗੁਰੂ ਦਾ ਉਪਦੇਸ਼ ਰੂਪ ਰੁਪੇ ਦਾ ਧਾਗਾ ਪਇਆ ਹੈ। ਇਸ ਸੂਈ ਤੇ ਧਾਗੇ ਨਾਲ ਨਾਮਦੇਵ ਦਾ ਚਿਤ ਹਰੀ ਦੇ ਚਰਨਾਂ ਨਾਲ ਸੀਤਾ ਗਇਆ ਹੈ।

---

1. ਜਿਉਂ ਜਿਉਂ ਮਨ ਲੱਗਦਾ ਹੈ ਤਿਉਂ ਤਿਉਂ ਫਾਹੀ ਕੱਟੀ ਜਾ ਰਹੀ ਹੈ।
2. ਭਾਵ ਕੰਮ ਕਰਦਿਆਂ ਨਾਮ ਜਪਦਾ ਰਹੰਦਾ ਹਾਂ।

ਆਸਾ

**ਸਾਪੁ ਕੁੰਚੁ ਛੋਡੈ ਬਿਖੁ ਨਹੀ ਛਾਡੈ । ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ ੧ ॥ ਕਾਹੇ ਕਉ ਕੀਜੈ ਧਿਆਨੁ ਜਪੰਨਾ । ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ ॥**

**ਸਿੰਘਚ ਭੋਜਨੁ ਜੋ ਨਰੁ ਜਾਨੈ । ਐਸੇ ਹੀ ਠਗਦੇਉ ਬਖਾਨੈ ॥ ੨ ॥**

**ਨਾਮੇ ਕੇ ਸੁਆਮੀ ਲਾਹਿ ਲੇ ਝਗਰਾ । ਰਾਮ ਰਸਾਇਨ ਪੀਉ ਰੇ ਦਗਰਾ ॥ ੩ ॥ ੪ ॥**

ਕੁੰਚ = ਕੁੰਜ । ਬਗੁ = ਬਗਲਾ । ਮਾਡੈ = ਲਾਉਂਦਾ ਹੈ ।

ਸਿੰਘਚ = ਸ਼ੇਰ ਵਰਗਾ ਹਿੰਸਾ ਦਾ ਖਾਣਾ ।

ਠਗਦੇਉ = ਠੱਗਾਂ ਦਾ ਗੁਰੂ । ਦਗਰਾ = ਰਸਤਾ ।

**ਅਰਥ**—(੧) ਸੱਪ ਕੁੰਜ ਤਾਂ ਲਾਹੁੰਦਾ ਹੈ ਪਰ ਜ਼ਹਰ ਨਹੀਂ ਛੱਡਦਾ[1] । ਜਲ ਵਿਚ ਜਿਕੁਰ ਬਗਲਾ ਧਿਆਨ ਲਾਉਂਦਾ ਹੈ[2] । ਧਿਆਨ ਤੇ ਜਾਪ ਕਾਹਦੇ ਲਈ ਕਰਦੇ ਹੋ ਜਦ ਤੇਰੀ ਆਪਣਾ ਮਨ ਸੁੱਧ ਨਹੀਂ ?

(੨) ਜੋ ਪੁਰਸ਼ ਜ਼ੁਲਮ ਦੀ ਰੋਟੀ ਖਾਂਦਾ ਹੈ, (ਤੇ ਫਿਰ ਧਾਰਮਿਕ ਬਣਦਾ ਹੈ) ਏਹੋ ਜੇਹੇ ਨੂੰ ਹੀ ਠੱਗਾਂ ਦਾ ਗੁਰੂ ਸੱਦਿਆ ਜਾਂਦਾ ਹੈ ।

(੩) ਨਾਮਦੇਉ ਦੇ ਸੁਆਮੀ ਰਾਮ (ਦੇ ਨਾਮ ਦਾ) ਰਸਾਇਣ ਪੀ, ਤੇ ਹੇ ਭਾਈ, ਝਗੜਾ ਮੁਕਾ ਲੈ, ਇਹੋ ਰਸਤਾ ਹੈ ।

ਆਸਾ

**ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ । ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥ ੧ ॥ ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ । ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥ ੧ ॥ ਰਹਾਉ ॥ ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ । ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ ੨ ॥ ੫ ॥**

ਦੈਲਾ = ਦਿੱਤਾ । ਭੈਲਾ = ਰਮ ਗਇਆ ।

**ਅਰਥ**—(੧) ਜੋ ਨਿਰੰਕਾਰ ਨੂੰ ਜਾਣ ਲਵੇਗਾ, ਹੋਰ ਆਸਾਂ ਓਹਨੂੰ ਚੰਗੀਆ ਨਹੀਂ ਲੱਗਣਗੀਆਂ । ਜਿਹਨੇ ਭਗਤਾਂ ਪਾਸੋਂ ਰਾਮ ਚੇਤ ਲਇਆ, ਓਹਦਾ ਮਨ ਨਿਸਚਿੰਤ ਰਹੇਗਾ । ਹੇ ਮਨ ! ਤੂੰ ਵਿਸ਼ਿਆਂ ਦਾ ਜੰਗਲ ਜੋ ਸੰਸਾਰ ਸਾਗਰ ਹੈ ਓਹਦੇ ਵਿਚੋਂ ਕਿੱਕੁਰ ਪਾਰ ਹੋਵੇਂਗਾ ? ਤੂੰ ਹੇ ਮਨ ! ਕੂੜੀ ਮਾਇਆ ਦੇਖ ਕੇ ਭੁੱਲ ਗਇਆ ਹੈਂ ।

1. ਕਿੱਕੁਰ ਹੀ ਸਾਕਤਾਂ ਦੀ ਚਮੜੀ ਤਾਂ ਲਹਿ ਜਾਏ, ਪਰ ਖੋਆਂ ਨਹੀਂ ਛੋੜਦੇ ।
2. ਸਾਕਤ ਕਿੱਕੁਰ ਲੋਕਾਂ ਨੂੰ ਠੱਗਣ ਲਈ ਜੋਗੀ ਬਣਦੇ ਹਨ !

(੨) ਛੀਂਬੇ ਦੇ ਘਰ ਮੈਨੂੰ ਜਨਮ ਦਿੱਤਾ, ਪਰ ਗੁਰੂ ਦਾ ਉਪਦੇਸ਼ ਮੇਰੇ ਵਿਚ ਰਮ ਗਇਆ ਹੈ। ਸੰਤਾਂ ਦੀ ਕਿਰਪਾ ਨਾਲ ਨਾਮਾ ਨਿਰੰਕਾਰ ਨਾਲ ਮਿਲ ਗਇਆ।

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

ੴ ਸਤਿਗੁਰਪ੍ਰਸਾਦਿ ॥

**ਜੌ ਰਾਜ ਦੇਹਿ ਤ ਕਵਨ ਬਡਾਈ। ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥ ੧ ॥ ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ। ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥ ੧ ॥ ਰਹਾਉ ॥**

**ਸਭ ਤੈ ਉਪਾਈ ਭਰਮ ਭੁਲਾਈ। ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥ ੨ ॥**

**ਸਤਿਗੁਰ ਮਿਲੈ ਤ ਸਹਸਾ ਜਾਈ। ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥ ੩ ॥**

**ਏਕੈ ਪਾਥਰ ਕੀਜੈ ਭਾਉ। ਦੂਜੈ ਪਾਥਰ ਧਰੀਐ ਪਾਉ। ਜੇ ਓਹੁ ਦੇਉ ਤ ਓਹੁ ਭੀ ਦੇਵਾ। ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ ੪ ॥**

ਪਦ ਨਿਰਬਾਨ=ਮੁਕਤੀ, ਜੋ ਅੰਤਮ ਹਾਲਤ ਕਥਨ ਵਿਚ ਨਹੀਂ ਆ ਸਕਦੀ।

**ਅਰਥ**—(੧) ਜੇ ਮੈਨੂੰ ਰਾਜ ਦੇ ਦੇਵੇਂ ਤਾਂ (ਆਤਮਕ ਤੌਰ) ਪੁਰ ਮੈਨੂੰ ਕੀ ਵਡਿਆਈ ਮਿਲੀ, ਜੇ ਮੈਥੋਂ ਟੁੱਕ ਮੰਗਾਵੇਂ ਤਾਂ ਮੇਰਾ ਕੀ ਘਟ ਜਾਊ? ਹੇ ਮੇਰੇ ਮਨ! (ਰਾਜ ਤੇ ਕੰਗਾਲਤਾ ਦਾ ਖਿਆਲ ਨਾ ਕਰਕੇ) ਤੂੰ ਹਰੀ ਦਾ ਜਾਪ ਕਰ, ਤਾਂ ਜੋ ਤੇਰਾ ਮੁੜ ਆਵਣਾ ਜਾਣਾ ਨਾ ਹੋਵੇ ਤੇ ਤੈਨੂੰ ਨਿਰਬਾਣ ਪਦ (ਦੀ ਪ੍ਰਾਪਤੀ ਹੋ ਜਾਵੇ)।

(੨) ਸਭ ਸ੍ਰਿਸ਼ਟੀ ਤੂੰ ਹੀ ਪੈਦਾ ਕੀਤੀ ਤੇ ਤੈਂ ਹੀ ਭਰਮ ਵਿਚ ਪਾਈ ਹੈ। ਜਿਸ ਨੂੰ ਦਾਤ ਕਰਦਾ ਹੈਂ, ਉਹਨੂੰ ਸੂਝ ਪੈਂਦੀ ਹੈ।

(੩) ਜਦੋਂ ਸਤਿਗੁਰ ਮਿਲਦਾ ਹੈ, ਸੰਸਾ ਚੁਕ ਜਾਂਦਾ ਹੈ। ਮੈਂ ਹੁਣ ਕਿਹਦੀ ਪੂਜਾ ਕਰਾਂ? ਦੂਜਾ ਕੋਈ ਦਿੱਸਦਾ ਹੀ ਨਹੀਂ।

(੪) ਇਕ ਪੱਥਰ ਨਾਲ ਪ੍ਰੇਮ ਕਰਦੇ ਹਨ, ਦੂਜੇ ਪੱਥਰ ਤੇ ਪੈਰ ਰੱਖਦੇ ਹਨ। ਜੇ ਓਹ ਪੱਥਰ ਦੇਵਤਾ ਹੈ ਤਾਂ ਦੂਜਾ ਭੀ ਦੇਵਤਾ ਹੈ। ਨਾਮਦੇਵ ਜੀ ਕਹਿੰਦੇ ਹਨ, ਅਸੀਂ ਤਾਂ ਹਰੀ ਦੇ ਸੇਵਕ ਹਾਂ।

ਗੂਜਰੀ ਘਰੁ ੧

**ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋਰੀ ਆਈ। ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ ੧ ॥ ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥ ੧ ॥ ਰਹਾਉ ॥**

**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ। ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥ ੨ ॥**

**ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ। ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥ ੩ ॥ ੨ ॥**

ਮਲੈ=ਮੈਲ। ਲਾਛੈ=ਲੱਛਣ, ਨਿਸ਼ਾਨ। ਪਾਰਮਲੋ=ਮੈਲ ਤੋਂ ਪਾਰ।
ਪਰਮਲੀਓ=ਚੰਦਨ। ਆਕੁਲੁ=ਵਿਆਪਕ। ਨਿਰਖਿਓ=ਦੇਖਿਆ।
ਜਰਿਆ=ਸਹਾਰੇ ਹਨ, ਭਾਵ ਉਹਦੇ ਪੁਰ ਤਿੰਨੇ ਹੀ ਦ੍ਰਿਸ਼ਟਾਂਤ ਘਟਦੇ ਹਨ।

**ਅਰਥ**—(੧) ਜਿਹਦੇ ਵਿਚ ਮੈਲ ਦਾ ਚਿੰਨ੍ਹ ਨਹੀਂ, ਜੋ ਮੈਲ ਤੋਂ ਪਾਰ ਹੈ, ਉਹ ਨਿਰੰਕਾਰ ਚੰਦਨ (ਦੀ ਵਾਸ) ਵਤ (ਮੇਰੇ ਰਿਦੇ ਵਿਚ) ਆ ਬੈਠਾ ਹੈ। ਕਿਸੇ ਹੋਰ ਨੇ ਆਉਂਦਾ ਡਿੱਠਾ ਨਹੀਂ, ਇਸ ਲਈ ਉਹ (ਇਹ ਗੱਲ) ਜਾਣੇ ਕਿੱਕੁਰ ? ਹੇ ਸਖੀ ! ਵਿਆਪਕ ਰਾਮ ਦੱਸੇ ਕਉਣ ਤੇ ਜਾਣੀਐ ਕਿੱਕੁਰ ?

(੨) ਜਿੱਕਰ ਅਕਾਸ਼ ਵਿਚ ਪੰਖੀ ਦਾ ਖੋਜ ਦਿੱਸਣ ਵਿਚ ਨਹੀਂ ਆਉਂਦਾ, ਜੇਹਾ ਕਿ ਪਾਣੀ ਵਿਚ ਤਰਦੀ ਮੱਛੀ ਦਾ ਰਾਹ ਨਜ਼ਰੀਂ ਨਹੀਂ ਪੈਂਦਾ।

(੩) ਜਿੱਕੁਰ ਆਕਾਸ਼ ਦੇ ਵਿਚ ਟਿਕਿਆ ਮ੍ਰਿਗ ਤ੍ਰਿਸ਼ਨਾ ਦੇ ਜਲ ਦਾ ਭਰਿਆ ਘੜਾ[1]। ਨਾਮੇ ਦਾ ਸੁਆਮੀ ਜੋ ਬੀਠਲ ਹੈ ਉਸ ਪੁਰ ਤਿੰਨੇ ਹੀ (ਉਪ੍ਰੋਕਤ ਦ੍ਰਿਸ਼ਟਾਂਤ) ਘਟਦੇ ਹਨ।

ਰਾਗੁ ਸੋਰਠਿ ਬਾਣੀ ਭਗਤ ਨਾਮ ਦੇਉ ਜੀ ਕੀ ਘਰੁ ੨

ੴ ਸਤਿਗੁਰਪ੍ਰਸਾਦਿ ॥

**ਜਬ ਦੇਖਾ ਤਬ ਗਾਵਾ। ਤਉ ਜਨ ਧੀਰਜੁ ਪਾਵਾ ॥ ੧ ॥ ਨਾਦਿ ਸਮਾਇਲੋ ਰੇ ਸਤਿਗੁਰ ਭੇਟਿਲੇ ਦੇਵਾ ॥ ੧ ॥ ਰਹਾਉ ॥**
**ਜਹ ਝਿਲਿਮਿਲ ਕਾਰੁ ਦਿਸੰਤਾ। ਤਹ ਅਨਹਦ ਸਬਦ ਬਜੰਤਾ। ਜੋਤੀ ਜੋਤਿ ਸਮਾਨੀ। ਮੈ ਗੁਰ ਪਰਸਾਦੀ ਜਾਨੀ ॥ ੨ ॥**
**ਰਤਨ ਕਮਲ ਕੋਠਰੀ। ਚਮਕਾਰ ਬੀਜੁਲ ਤਹੀ। ਨੇਰੇ ਨਾਹੀ ਦੂਰਿ। ਨਿਜ ਆਤਮੈ ਰਹਿਆ ਭਰਪੂਰਿ ॥ ੩ ॥**
**ਜਹ ਅਨਹਤ ਸੂਰ ਉਜ੍ਯਾਰਾ। ਤਹ ਦੀਪਕ ਜਲੈ ਛੰਛਾਰਾ। ਗੁਰ ਪਰਸਾਦੀ ਜਾਨਿਆ। ਜਨੁ ਨਾਮਾ ਸਹਜ ਸਮਾਨਿਆ ॥ ੪ ॥ ੧ ॥**

ਨਾਦਿ—ਸਬਦ ਵਿਚ। ਸਮਾਇਲੋ=ਸਮਾ ਜਾਉ। ਭੇਟਿਲੇ=ਮਿਲ ਲਵੋ।
ਝਿਲਿਮਿਲਿਕਾਰੁ=ਪਰਕਾਸ਼। ਅਨਹਤ=ਬਿਨਾ ਨਾਸ, ਇਕ ਰਸ।
ਛੰਛਾਰਾ=ਫੂਛੇ, ਤੁੱਛ।

**ਅਰਥ**—(੧) ਜਦੋਂ ਮੈਂ ਨਿਰੰਕਾਰ ਦਾ ਜੱਸ ਗਾਉਂਦਾ ਹਾਂ, ਓਹਦਾ ਦਰਸ਼ਨ ਹੋ ਜਾਂਦਾ ਹੈ। ਤਦੋਂ ਮੈਂ ਜੋ ਦਾਸ ਹਾਂ, ਧੀਰਜ ਪ੍ਰਾਪਤ ਕਰਦਾ ਹਾਂ।

ਹੇ ਸੱਜਣੋ ! ਸਤਿਗੁਰਾਂ ਦੇ ਸਬਦ ਵਿਚ ਸਮਾ ਜਾਓ, ਨਿਰੰਕਾਰ ਨੂੰ ਮਿਲ ਲਵੋ !

---

1. ਮ੍ਰਿਗ ਤ੍ਰਿਸ਼ਨਾ ਦਾ ਜਲ ਹੋਂਦਾ ਹੀ ਨਹੀਂ। ਕੋਈ ਕਹੇ ਕਿ ਮ੍ਰਿਗ ਤ੍ਰਿਸਨਾ ਦੇ ਜਲ ਦਾ ਭਰਿਆ ਹੋਇਆ ਘੜਾ ਆਕਾਸ਼ ਵਿਚ ਟਿਕਿਆ ਹੋਇਆ ਹੈ, ਇਹ ਗੱਲ ਅਸੰਭਵ ਹੈ, ਇੱਕੁਰ ਹੀ ਨਿਰੰਕਾਰ ਨੂੰ ਦੇਖਣਾ ਵੀ ਸੰਭਵ ਨਹੀਂ।

(੨) ਜਿੱਥੇ ਪਰਕਾਸ਼ ਨਜ਼ਰ ਪੈਂਦਾ ਹੈ ਉਥੇ ਅਨਹਦ ਸਬਦ ਭੀ ਹੁੰਦਾ ਹੈ। ਨਿਰੰਕਾਰ ਵਿਚ ਮੇਰਾ ਆਤਮਾ ਸਮਾ ਗਇਆ, ਗੁਰੂ ਦੀ ਕਿਰਪਾ ਨਾਲ ਮੈਨੂੰ ਇਹ ਸੂਝ ਪਈ।

(੩) ਜਿਸ ਰਿਦੇ ਕਮਲ ਰੂਪ ਕੋਠੜੀ ਵਿਚ ਦੈਵੀ ਗੁਣ ਰੂਪ ਰਤਨ ਹੈ, ਨਿਰੰਕਾਰ ਦੀ ਜੋਤ ਰੂਪ ਬਿਜਲੀ ਦਾ ਚਮਕਾਰਾ ਭੀ ਉਥੇ ਹੀ ਹੁੰਦਾ ਹੈ। ਨਿਰੰਕਾਰ ਦੂਰ ਨਹੀਂ, ਨੇੜੇ ਹੈ, ਆਪਣੇ ਅੰਦਰ ਆਤਮਾ ਵਿਚ ਹੀ ਸਮਾਇਆ ਹੋਇਆ ਹੈ।

(੪) ਜਿੱਥੇ ਨਾ ਨਾਸ ਹੋਣ ਵਾਲੇ ਸੂਰਜ (ਨਿਰੰਜਨੀ ਜੋਤ) ਦਾ ਚਾਨਣ ਹੈ, ਉਥੇ ਦੀਵਿਆਂ ਦਾ ਬਲਨਾ (ਚਾਨਣ) ਤੁੱਛ ਹੈ। ਗੁਰਾਂ ਦੀ ਕਿਰਪਾ ਨਾਲ ਸੋਝੀ ਪਈ ਹੈ, ਦਾਸ ਨਾਮਾ ਸਹਜ ਅਵਸਥਾ ਵਿਚ ਸਮਾ ਗਇਆ ਹੈ।

॥ ਘਰੁ ੪ ॥ ਸੋਰਠਿ ॥

**ਪਾੜ ਪੜੋਸਣਿ ਪੂਛਿਲੇ ਨਾਮਾ ਕਾਪਹਿ ਛਾਨਿ ਛਵਾਈ ਹੋ। ਤੋਪਹਿ ਦੁਗਣੀ ਮਜੂਰੀ ਦੈਹਉ ਮੋਕਉ ਬੇਢੀ ਦੇਹੁ ਬਤਾਈ ਹੋ ॥ ੧ ॥ ਰੀ ਬਾਈ ਬੇਢੀ ਦੇਨੁ ਨ ਜਾਈ। ਦੇਖੁ ਬੇਢੀ ਰਹਿਓ ਸਮਾਈ। ਹਮਾਰੈ ਬੇਢੀ ਪ੍ਰਾਨ ਅਧਾਰਾ ॥ ੧ ॥ ਰਹਾਉ ॥**
**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ। ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥ ੨ ॥**
**ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ। ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ ੩ ॥**
**ਬੇਢੀ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ। ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ ੪ ॥ ੨ ॥**

ਪਾੜ=ਲਾਂਭੇ ਦੀ। ਛਾਨਿ=ਛੱਪਰੀ। ਛਵਾਈ=ਪਵਾਈ, ਛਤਾਈ।
ਬੇਢੀ=ਤਰਖਾਣ। ਜਲਧਿ—ਸਮੁੰਦ੍ਰ। ਸੀਅ ਬਹੋਰੀ=ਸੀਤਾ ਮੋੜ ਕੇ ਲਿਆਂਦੀ।
ਆਪਿਓ=ਪੁਚਾਇਆ।

**ਅਰਥ**—ਪ੍ਰਸ਼ਨ—(੧) ਲਾਂਭੇ ਦੀ ਗਵਾਂਢਣ ਪੁੱਛਦੀ ਹੈ "ਨਾਮਿਆ ! ਇਹ ਛੱਪਰੀ ਤੂੰ ਕਿਸ ਕੋਲੋਂ ਬੰਨ੍ਹਵਾਈ ਹੈ। ਮੈਂ ਤੈਨੂੰ ਦੂਣੀ ਮਜੂਰੀ ਦਿਆਂਗੀ, ਮੈਨੂੰ ਜਰਾ ਤਰਖਾਣ ਦੱਸ ਦੇਹ ?"

ਉਤ੍ਰ—ਹੇ ਭੈਣਾ ! ਤਰਖਾਣ ਮੈਥੋਂ ਦਿੱਤਾ ਨਹੀਂ ਜਾਂਦਾ। ਦੇਖ ਖਾਂ, ਮੇਰਾ ਤਰਖਾਣ ਤਾਂ ਭਰਪੂਰ ਹੈ, ਮੇਰਾ ਤਰਖਾਣ ਤਾਂ ਮੇਰੇ ਪ੍ਰਾਣਾਂ ਦਾ ਆਸਰਾ ਹੈ।

(੨) ਮੇਰੇ ਤਰਖਾਣ ਕੋਲੋਂ ਜੋ ਕੋਈ ਛੱਪਰੀ ਬੰਨ੍ਹਵਾਂਦਾ ਹੈ, ਓਹਦੇ ਕੋਲੋਂ ਓਹ 'ਪ੍ਰੇਮ' ਦੀ ਮਜੂਰੀ ਮੰਗਦਾ ਹੈ। ਜਿਸ ਵੇਲੇ ਜਗਿਆਸੂ ਦੁਨੀਆ ਤੇ ਕਬੀਲੇ ਸਭ ਨਾਲ ਪ੍ਰੀਤ ਤੋੜ ਦਿੰਦਾ ਹੈ, ਤਰਖਾਣ ਆਪਣੇ ਆਪ ਆ ਜਾਂਦਾ ਹੈ।

(੩) ਮੈਂ ਤਰਖਾਣ ਦਾ ਵਰਣਨ ਨਹੀਂ ਕਰ ਸਕਦਾ, ਹਾਂ ਉਹ ਸਾਰਿਆਂ ਵਿਚ ਤੇ ਸਭ ਥਾਂ ਹੈ। ਜਿੱਕੁਰ ਗੂੰਗੇ ਨੂੰ ਮਹਾਂ ਅੰਮ੍ਰਿਤ ਰਸ ਮਿਲ ਜਾਵੇ, ਪੁਛੋ ਤਾਂ ਓਸ ਤੋਂ ਸੁਆਦ ਦੱਸਿਆ ਨਹੀਂ ਜਾਂਦਾ।

(੪) ਹੇ ਭੈਣ ! ਤਰਖਾਣ ਦੇ ਗੁਣ ਸੁਣ। ਸਮੁੰਦਰ (ਪੁਰ ਪੁਲ) ਬੱਧਾ। ਧ੍ਰੂ ਨੂੰ ਉੱਚ ਪਦਵੀ ਤੇ ਥਾਪਿਆ। ਨਾਮੇ ਦੇ ਮਾਲਕ ਨੇ ਸੀਤਾ ਮੋੜ ਕੇ ਲਿਆਂਦੀ, ਤੇ " ਬਿਭੀਖਣ ਨੂੰ ਲੰਕਾ ਦਿਵਾਈ।

ਸੋਰਠਿ ਘਰੁ ੩

**ਅਣਮੜਿਆ ਮੰਦਲੁ ਬਾਜੈ। ਬਿਨੁ ਸਾਵਣ ਘਨਹਰੁ ਗਾਜੈ। ਬਾਦਲ ਬਿਨੁ ਬਰਖਾ ਹੋਈ। ਜਉ ਤਤੁ ਬਿਚਾਰੈ ਕੋਈ॥ ੧॥ ਮੋਕਉ ਮਿਲਿਓ ਰਾਮੁ ਸਨੇਹੀ। ਜਿਹ ਮਿਲਿਐ ਦੇਹ ਸੁਦੇਹੀ॥ ੧॥ ਰਹਾਉ॥**
**ਮਿਲਿ ਪਾਰਸ ਕੰਚਨੁ ਹੋਇਆ। ਮੁਖ ਮਨਸਾ ਰਤਨੁ ਪਰੋਇਆ। ਨਿਜ ਭਾਉ ਭਇਆ ਭ੍ਰਮੁ ਭਾਗਾ। ਗੁਰ ਪੂਛੇ ਮਨੁ ਪਤੀਆਗਾ॥ ੨॥**
**ਜਲ ਭੀਤਰਿ ਕੁੰਭ ਸਮਾਨਿਆ। ਸਭ ਰਾਮੁ ਏਕੁ ਕਰਿ ਜਾਨਿਆ। ਗੁਰ ਚੇਲੇ ਹੈ ਮਨੁ ਮਾਨਿਆ। ਜਨ ਨਾਮੈ ਤਤੁ ਪਛਾਨਿਆ॥ ੩॥ ੩॥**

ਮੰਦਲੁ=ਢੋਲ। ਘਨਹਰ=ਬੱਦਲ। ਮਨਸਾ=ਖਿਆਲ।
ਪਤੀਆਗ=ਪਤਿਆ ਗਇਆ।

**ਅਰਥ**—(੧) ਅਣਮੜ੍ਹਿਆ ਢੋਲ (ਅਨਹਦ ਸਬਦ ਰੂਪ) ਵੱਜਦਾ ਹੈ। ਸਾਵਣ ਤੋਂ ਬਿਨਾ ਹੀ ਬੱਦਲ ਗੱਜਦੇ ਹਨ। ਬੱਦਲਾਂ ਤੋਂ ਬਿਨਾ ਹੀ (ਅੰਮ੍ਰਿਤ ਨਾਮ) ਦੀ ਬਰਖਾ ਹੁੰਦੀ ਹੈ, ਜਦੋਂ ਕੋਈ ਅਸਲੀਅਤ ਦਾ ਵਿਚਾਰ ਕਰੇ। ਮੈਨੂੰ ਪਿਆਰਾ ਰਾਮ ਮਿਲਿਆ ਹੈ, ਜਿਸ ਦੇ ਮਿਲਿਆਂ ਦੇਹ ਸੁੰਦਰ ਹੋ ਗਈ ਹੈ।

(੨) ਪਾਰਸ ਨਾਲ ਭਿੱਟਕੇ ਮੈਂ ਸੋਨਾ ਹੋ ਗਇਆ ਹਾਂ। ਜੀਭ ਤੇ ਖਿਆਲ ਵਿਚ ਨਾਮ ਰੂਪ ਰਤਨ ਪ੍ਰੋਇਆ ਗਇਆ ਹੈ, ਖਾਸ ਪ੍ਰੇਮ ਪੈਦਾ ਹੋ ਗਇਆ ਹੈ। ਭਰਮ ਨੱਠ ਗਇਆ ਹੈ, ਗੁਰੂ ਕੋਲੋਂ ਪੁੱਛਣ ਤੇ ਮਨ ਪਤੀਜ ਗਇਆ ਹੈ।

(੩) ਘੜੇ ਦਾ ਜਲ (ਸਮੁੰਦਰ) ਵਿਚ ਸਮਾ ਗਇਆ ਹੈ, ਸਾਰੀ ਥਾਂ ਇਕ ਰਾਮ ਹੀ ਜਾਣ ਲਇਆ ਹੈ। ਗੁਰੂ ਤੇ ਚੇਲੇ ਦੀ ਮੀਜਾ ਮਿਲ ਗਈ ਹੈ, ਦਾਸ ਨਾਮੇ ਨੇ ਅਸਲਾ ਲੱਭ ਲਇਆ ਹੈ।

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰਪ੍ਰਸਾਦਿ॥

**ਗਹਰੀ ਕਰਕੈ ਨੀਵ ਖੁਦਾਈ ਊਪਰਿ ਮੰਡਪ ਛਾਏ। ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥ ਹਮਰੋ ਕਰਤਾ ਰਾਮੁ ਸਨੇਹੀ। ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥ ੧॥ ਰਹਾਉ॥**

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ। ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝਨ ਖਾਈ ॥ ੨ ॥**

**ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ। ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮੈ ਭਈ ਪਰਾਈ ॥ ੩ ॥**

**ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ। ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮ ਦੇਉ ਹਰਿ ਗੁਨ ਗਾਏ ॥ ੪ ॥ ੧ ॥**

ਮੰਡਪ=ਰੰਗ ਮਾਲ, ਅਨੰਦ ਘਰ। ਬਲਾਏ=ਝੱਟ ਕਢਿਆ। ਮਾਰਕੰਡੇ=ਇਕ ਰਿਸ਼ੀ ਦਾ ਨਾਮ ਹੈ, ਜਿਹਦੀ ਆਯੂ ਬਹੁਤ ਲੰਮੀ ਹੋਈ ਦਸੀ ਜਾਂਦੀ ਹੈ। ਬਾਰਾ ਜੋਜਨ=ਜੋਜਨ ਚਾਰ ਕੋਹ ਦੇ ਬਰਾਬਰ ਹੁੰਦਾ ਹੈ। ਠਗਉਰੀ=ਠੱਗੀ, ਮਖੌਲ। ਪ੍ਰਭਾਸਾ ਤੀਰਥ ਤੇ ਜਾਦਵਾਂ ਦੇ ਮੁੰਡੇ ਇਕੇਰਾਂ ਇਕ ਮੁੰਡੇ ਦੇ ਪੇਟ ਤੇ ਲੋਹੇ ਦਾ ਮੂਸਲ ਬਨ੍ਹ ਇਸਤ੍ਰੀ ਦਾ ਵੇਸ ਬਣਾ ਦੁਰਵਾਸਾ ਪਾਸ ਲੈ ਗਏ, ਭਈ ਦੱਸੋ ਇਹਦੇ ਪੇਟੋਂ ਕੀ ਜੰਮੇਗਾ? ਦੁਰਵਾਸਾ ਨੇ ਮਖੌਲ ਸਮਝ ਲਇਆ ਤੇ ਸਰਾਪ ਦਿਤਾ:—"ਇਹਦੇ ਪੇਟੋਂ ਉਹ ਜੰਮੇਗਾ ਜੋ ਤੁਹਾਡੀ ਸਾਰੀ ਕੁਲ ਦਾ ਨਾਸ ਕਰੇਗਾ।" ਸਰਾਪ ਟਾਲਣ ਲਈ ਮੁੰਡਿਆਂ ਉਸ ਮੂਸਲ ਨੂੰ ਰਗੜ ਰਗੜ ਚੂਨ ਬਣਾ ਦਿੱਤਾ। ਥੋੜਾ ਜੇਹਾ ਟੋਟਾ ਨਾ ਰਗੜਿਆ ਗਇਆ, ਓਹ ਸਮੁੰਦਰ ਵਿਚ ਸੁਟ ਦਿੱਤਾ: ਰਗੜੇ ਹੋਏ ਚੂਨ ਤੋਂ ਸਮੁੰਦਰ ਦੇ ਕਿਨਾਰੇ ਇਕ ਸਰਕੜਾ ਜੇਹਾ ਜੰਮ ਪਇਆ। ਇਕੇਰਾਂ ਸਾਰੇ ਜਾਦਵ ਉਸ ਤੀਰਥ ਪੁਰ ਆਏ ਤੇ ਸ਼ਰਾਬ ਪੀ ਆਪਸ ਵਿਚ ਲੜ ਪਏ। ਉਸ ਸਰਕੜੇ ਨਾਲ ਇਕ ਦੂਜੇ ਦਾ ਨਾਸ ਕਰ ਦਿੱਤਾ। ਉਹ ਬਚਿਆ ਹੋਇਆ ਜੋ ਟੋਟਾ ਸੀ ਉਹ ਮੱਛੀ ਨੇ ਨਿਗਲ ਲਇਆ ਜੋ ਇਕ ਝੀਵਰ ਨੇ ਫੜੀ। ਇਕ ਸ਼ਿਕਾਰੀ ਨੇ ਉਸ ਟੋਟੇ ਨੂੰ ਆਪਣੇ ਬਾਣ ਅੱਗੇ ਲਾ ਲਇਆ। ਕ੍ਰਿਸ਼ਨ ਜੀ ਇਕੇਰਾਂ ਇਕ ਰੁੱਖ ਹੇਠਾਂ ਗੋਡੇ ਤੇ ਪੈਰ ਧਰ ਲੇਟੇ ਹੋਏ ਸਨ। ਉਨ੍ਹਾਂ ਦੇ ਚਰਨਾਂ ਵਿਚ ਕੰਵਲ ਚਮਕਦਾ ਦੇਖ ਹਿਰਨ ਸਮਝ ਉਸ ਸ਼ਿਕਾਰੀ ਨੇ ਉਨ੍ਹਾਂ ਨੂੰ ਬਾਣ ਮਾਰਿਆ। ਇਸ ਤਰ੍ਹਾਂ ਉਸ ਮੂਸਲ ਨੇ ਸਾਰੇ ਜਾਦਵਾਂ ਦਾ ਨਾਸ਼ ਕੀਤਾ।

**ਅਰਥ**—(੧) ਡੂੰਘੀਆਂ ਨੀਹਾਂ ਪੁਟ ਉਪਰ ਰੰਗ ਮਹਲ ਛੱਤੇ, ਮਾਰਕੰਡੇ ਕੋਲੋਂ ਕੌਣ (ਆਯੂ ਵਿਚ) ਵੱਡਾ ਹੈ ਜੋ ਸਿਰ ਤੇ ਕੱਖ ਰੱਖ ਕੇ ਹੀ ਝੱਟ ਕੱਢ ਰਹਿਆ ਸੀ[1]।

ਸਾਡਾ ਪਿਆਰਾ ਤਾਂ ਸਿਰਜਣਹਾਰ ਰਾਮ ਹੈ। ਹੇ ਪ੍ਰਾਣੀ! ਗਰਬ ਕਿਉਂ ਕਰਦੇ ਹੋ? ਕੂੜੀ ਦੇਹ ਨੇ ਨਾਸ ਹੋ ਜਾਣਾ ਹੈ।

---

1. ਕਹਿੰਦੇ ਹਨ ਇਕੇਰਾਂ ਮਾਰਕੰਡੇ ਜੀ ਮੀਂਹ ਨੂੰ ਰੋਕਣ ਲਈ ਸਿਰ ਤੇ ਸਫ ਰੱਖ ਕੇ ਬੈਠੇ ਸਨ। ਕਿਸੇ ਨੇ ਕਹਿਆ ਕੋਈ ਛੱਪਰੀ ਬਣਾ ਲਵੋ? ਕਹਣ ਲੱਗੇ ਕਿਹੜੇ ਜੀਣ ਪਿੱਛੇ?

(੨) ਕੌਰੋਂ ਮੇਰੀ ਮੇਰੀ ਕਰਦੇ ਸਨ, ਦੁਰਯੋਧਨ ਵਰਗੇ ਜਿਨ੍ਹਾਂ ਦੇ ਭਰਾ ਸਨ। ਅਠਤਾਲੀ ਕੋਹ ਤਕ ਜਿਨ੍ਹਾਂ ਦਾ ਛੱਤ੍ਰ ਝੁਲਦਾ ਸੀ[1] ਪਰ ਉਨ੍ਹਾਂ ਦੀ ਦੇਹ ਗਿੱਧਾਂ ਨੇ ਖਾਧੀ[2]।

(੩) ਰਾਵਨ ਵਰਗੇ ਵੱਡੇ ਜਿਹਦੀ ਲੰਕਾ ਸਾਰੀ ਸੋਨੇ ਦੀ ਸੀ, ਉਹਦੇ ਦਰ ਤੇ ਬੱਧੇ ਹਾਥੀ ਕਿੱਧਰ ਗਏ[3] ? ਪਲ ਵਿਚ ਲੰਕਾ ਪਰਾਈ ਹੋ ਗਈ।

(੪) ਦੁਰਵਾਸਾ ਨਾਲ ਮਖੌਲ ਕਰਕੇ ਜਾਦਵਾ ਨੂੰ ਇਹ ਫਲ ਮਿਲਿਆ। ਹਰੀ ਨੇ ਆਪਣੇ ਦਾਸ ਨਾਮਦੇਵ ਪੁਰ ਕਿਰਪਾ ਕੀਤੀ ਹੈ ਉਹ ਹਰੀ ਦੇ ਗੁਣ ਗਾਂਦਾ ਹੈ।

**ਦਸ ਬੈਰਾਗਨਿ ਮੋਹਿ ਬਸ ਕੀਨੀ ਪੰਚਹੁ ਕਾ ਮਿਟਨਾਵਉ। ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ॥ ੧ ॥ ਪਾਛੈ ਬਹੁਰਿ ਨ ਆਵਨ ਪਾਵਉ। ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥ ੧ ॥ ਰਹਾਉ ॥**

**ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ। ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰ ਪਾਵਉ ॥ ੨ ॥**

**ਇਹ ਸੰਸਾਰ ਤੇ ਤਬਹੀ ਛੂਟਉ ਜਉ ਮਾਇਆ ਨਹ ਲਪਟਾਵਉ। ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥ ੩ ॥**

**ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ। ਕਹਤ ਨਾਮੁ ਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥ ੪ ॥ ੨ ॥**

ਬੈਰਾਗਨ=ਇੰਦ੍ਰੀਆਂ। ਪੰਚਹੁ=ਕਾਮ ਕ੍ਰੋਧਾਦਿ। ਸਤਰਿ ਦੋਇ=ਬਹੱਤ੍ਰ ਹਜ਼ਾਰ ਨਾੜੀਆਂ।

ਬਜਰ ਕੁਠਾਰ=ਡਾਢਾ ਸਖਤ ਕੁਹਾੜਾ ਜੋ ਟੁੱਟੇ ਨਾ।

**ਅਰਥ**—(੧) ਮੈਂ ਦਸ ਇੰਦ੍ਰੇ ਵੱਸ ਕਰ ਲਏ ਹਨ, ਪੰਜਾਂ ਦਾ ਨਾਮ ਨਸ਼ਾਨ ਹੀ ਮਿਟ ਗਇਆ ਹੈ। ਬਹੱਤ੍ਰ (ਹਜ਼ਾਰ ਨਾੜੀਆਂ) ਹੁਣ ਅੰਮ੍ਰਿਤ ਨਾਲ ਭਰੀਆਂ ਗਈਆਂ ਹਨ, ਜ਼ਹਰ ਨੂੰ ਮਾਰ ਕੇ ਕੱਢ ਦਿੱਤਾ ਹੈ। ਇਸ ਤੋਂ ਪਿੱਛੋਂ ਸੰਸਾਰ ਵਿਚ ਮੁੜ ਮੇਰਾ ਆਵਣਾ ਨਹੀਂ ਹੋਵੇਗਾ, ਅੰਤਹਕਰਣ ਵਿਚੋਂ ਅੰਮ੍ਰਿਤ ਰੂਪ ਬਾਣੀ ਦਾ ਉਚਾਰ ਕਰਦਾ ਹਾਂ ਤੇ ਆਪਣੇ ਆਤਮਾ ਨੂੰ ਉਪਦੇਸ਼ ਦਿੰਦਾ ਹਾਂ।

(੨) ਗੁਰੂ ਦੇ ਚਰਨਾਂ ਤੇ ਡਿੱਗ ਕੇ ਮਿੰਨਤ ਕਰ ਉਨ੍ਹਾਂ ਦੇ ਬਚਨਾਂ ਰੂਪੀ ਡਾਢੇ ਕੁਹਾੜੇ ਨਾਲ ਮੋਹ ਦਾ ਨਾਸ ਕਰ ਦਿੱਤਾ। ਹੁਣ (ਸੰਸਾਰ ਵਲੋਂ) ਉਲਟ ਕੇ ਅਸੀਂ ਸੰਤਾਂ ਦੇ ਸੇਵਕ ਬਣੇ ਹਾਂ ਤੇ ਭਗਤਾਂ ਤੋਂ ਸਾਨੂੰ ਡਰ ਲੱਗਦਾ ਹੈ[4]।

---

1. ਇਨੀ ਫੌਜ ਸੀ ਜੋ ਪ੍ਰੇਟ ਵੇਲੇ ਅਠਤਾਲੀ ਕੋਹਾਂ ਵਿਚ ਆਉਂਦੀ ਸੀ।

2. ਕੁਰਖੇਤ੍ਰ ਦੇ ਮੈਦਾਨ ਵਿਚ।

3. ਮਸਤ ਹਾਥੀ ਜੋ ਦਰ ਤੇ ਇਸ ਲਈ ਬੱਧੇ ਸਨ, ਭਈ ਵੈਰੀ ਨਾ ਆ ਸਕਣ, ਉਨ੍ਹਾਂ ਨੂੰ ਮਾਰ ਕੇ ਲੋਕਾਂ ਲੰਕਾ ਖੋਹ ਲਈ।

4. ਹੋਰ ਸੰਸਾਰੀ ਵਡੇ ਵਡਿਆਂ ਤੋਂ ਸਾਨੂੰ ਕੁਝ ਡਰ ਨਹੀਂ ਕਿਉਂ ਜੁ ਉਹ ਸਾਡਾ ਕੁਝ ਵਿਗਾੜ ਸੰਵਾਰ ਨਹੀਂ ਸਕਦੇ।

(੩) ਇਸ ਜਨਮ ਮਰਨ ਤੋਂ ਤਦੋਂ ਹੀ ਛੁੱਟਾਂਗਾ ਜਦੋਂ ਮਾਇਆ ਵਿਚ ਨਹੀਂ ਲਿਬੜਾਂਗਾ। ਮਾਇਆ ਨਾਮ ਉਸ ਸ਼ਕਤੀ ਦਾ ਹੈ ਜੋ ਗਰਭ ਜੋਨਿ ਵਿਚ ਪਾਉਂਦੀ ਹੈ, ਓਹਨੂੰ ਤਿਆਗ ਕੇ ਨਿਰੰਕਾਰ ਦਾ ਦਰਸ਼ਨ ਕਰਦਾ ਹਾਂ।

(੪) ਇਸ ਤਰ੍ਹਾਂ ਦੀ ਭਗਤੀ ਜੋ ਦਾਸ ਕਰਦੇ ਹਨ ਉਨ੍ਹਾਂ ਦਾ ਸਾਰਾ ਡਰ ਦੂਰ ਹੋ ਜਾਂਦਾ ਹੈ। ਨਾਮਦੇਵ ਜੀ ਕਹਿੰਦੇ ਹਨ ਹੋਰ ਬਾਹਰ ਕਿਉਂ ਟੱਕਰਾਂ ਮਾਰਦੇ ਹੋ, ਹਰੀ ਤਾਂ ਇਸ ਜੁਗਤੀ ਨਾਲ ਮਿਲਦਾ ਹੈ।

**ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ। ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥ ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥ ੧ ॥ ਰਹਾਉ ॥**

**ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ। ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੨ ॥**

**ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ। ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥**

**ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ। ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥**

**ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ। ਸਗਲ ਭਵਨ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥ ੩ ॥**

ਬੇਲਿ=ਵੇਲ। ਬਾਲਹਾ=ਪਿਆਰਾ। ਕਰਹਲਾ=ਊਠ। ਕੁਰੰਕੁ=ਹਿਰਨ
ਨਿਸ਼ਿ=ਰਾਤ। ਰੂੜੋ=ਸੁੰਦਰ। ਇੰਦ੍ਰ=ਮੀਂਹ। ਕੁਸਮ=ਫੁਲ।
ਕੋਕਿਲ=ਕੋਇਲ। ਜਲਧਰ=ਬੱਦਲ। ਸਾਧਿਕ=ਸਾਧਨਾ ਕਰਨ ਵਾਲੇ।
ਸਿੱਧ=ਜੋ ਸਾਧਨ ਕਰ ਚੁਕੇ ਹਨ।

**ਅਰਥ**—(੧) ਮਾਰਵਾੜ ਦੇਸ ਵਿਚ ਜਿੱਕੁਰ ਜਲ ਪਿਆਰਾ ਹੈ, ਊਠ ਨੂੰ ਜਿੱਕੁਰ ਵੇਲ ਪਿਆਰੀ ਹੈ। ਰਾਤ ਵੇਲੇ ਹਿਰਨ ਨੂੰ ਜਿੱਕੁਰ ਨਾਦ ਪਿਆਰਾ ਹੈ, ਇੱਕੁਰ ਮੇਰੇ ਮਨ ਨੂੰ ਰਾਮ ਪਿਆਰਾ ਹੈ। ਹੇ ਮੇਰੇ ਰਾਮ! ਤੇਰਾ ਨਾਉਂ ਸੁੰਦਰ, ਤੇਰਾ ਰੂਪ ਸੁੰਦਰ, ਤੇਰਾ ਰੰਗ ਬਹੁਤ ਹੀ ਸੁਹਣਾ ਹੈ।

(੨) ਜਿੱਕੁਰ ਧਰਤੀ ਨੂੰ ਮੀਂਹ ਪਿਆਰਾ ਹੈ, ਫੁੱਲ ਦੀ ਸੁਗੰਧ ਭਵਰੇ ਨੂੰ ਪਿਆਰੀ ਹੈ, ਕੋਇਲ ਨੂੰ ਅੰਬ ਪਿਆਰਾ ਹੈ, ਇੱਕੁਰ ਮੇਰੇ ਮਨ ਨੂੰ ਰਾਮ ਪਿਆਰਾ ਹੈ।

(੩) ਚਕਵੀ ਨੂੰ ਜਿੱਕੁਰ ਸੂਰਜ ਪਿਆਰਾ ਹੈ, ਮਾਨ ਸਰੋਵਰ ਹੰਸਾਂ ਨੂੰ ਪਿਆਰਾ ਹੈ। ਜਵਾਨ ਇਸਤ੍ਰੀ ਨੂੰ ਜਿੱਕੁਰ ਪਤੀ ਪਿਆਰਾ ਹੈ, ਇੱਕੁਰ ਮੇਰੇ ਮਨ ਨੂੰ ਰਾਮ ਪਿਆਰਾ ਹੈ।

(੪) ਬਾਲਕ ਨੂੰ ਜਿੱਕੁਰ ਦੁੱਧ ਪਿਆਰਾ ਹੈ, ਚਾਤ੍ਰਿਕ ਦੇ ਮੂੰਹ ਨੂੰ ਜਿੱਕੁਰ ਬੱਦਲ, ਮੱਛੀ ਨੂੰ ਜੇਹਾ ਪਾਣੀ ਪਿਆਰਾ ਹੈ, ਤੇਹਾ ਮੇਰੇ ਮਨ ਨੂੰ ਰਾਮ ਪਿਆਰਾ ਹੈ।

(੫) ਸਾਰੇ ਮੁਨੀ ਸਾਧਨਾਂ ਕਰਨ ਵਾਲੇ ਤੇ ਜੋ ਸਾਧਨਾ ਕਰ ਚੁਕੇ ਹਨ ਉਹਦਾ ਦਰਸ਼ਨ ਕਰਨਾ ਲੋਚਦੇ ਹਨ, ਪਰ ਕਿਸੇ ਵਿਰਲੇ ਨੂੰ ਹੀ ਦੀਦਾਰ ਲੱਭਾ ਹੈ : ਜਿੱਕੁਰ ਸਾਰੇ ਲੋਕਾਂ ਵਿਚ ਤੇਰਾ ਨਾਮ ਪਿਆਰਾ ਹੈ, ਉੱਕਰ ਨਾਮੇ ਦੇ ਮਨ ਨੂੰ ਬੀਠੁਲ ਪਿਆਰਾ ਹੈ।

**ਪਹਿਲ ਪੁਰੀਏ ਪੁੰਡਰਕ ਵਨਾ। ਤਾਚੇ ਹੰਸਾ ਸਗਲੇ ਜਨਾਂ। ਕ੍ਰਿਸਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥ ੧ ॥ ਪਹਿਲ ਪੁਰਸਾਬਿਰਾ। ਅਥੋਨ ਪੁਰਸਾਦਮਰਾ । ਅਸਗਾ ਅਸ ਉਸਗਾ। ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ ੧ ॥ ਰਹਾਉ ॥**

**ਨਾਚੰਤੀ ਗੋਪੀ ਜੰਨਾ। ਨਈਆ ਤੇ ਬੈਰੇ ਕੰਨਾ । ਤਰਕੁਨਚਾ। ਭ੍ਰਮੀ ਆਚਾ। ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥ ੨ ॥**

**ਪਿੰਧੀ ਉਭਕਲੇ ਸੰਸਾਰਾ। ਭ੍ਰਮਿ ਭ੍ਰਮਿ ਆਏ ਤੁਮਰੇ ਦੁਆਰਾ। ਤੂ ਕੁਨੁ ਰੇ। ਮੈ ਜੀ। ਨਾਮਾ। ਹੋ ਜੀ ਆਲਾ ਤੇ ਨਿਵਾਰਣਾ ਜਮ ਕਾਰਣਾ ॥ ੩ ॥ ੪ ॥**

ਪਹਿਲ ਪੁਰੀਏ=ਆਦਿ ਪੁਰਖ ਤੋਂ ਪੁੰਡਰਕ=ਕੰਵਲ ਫੁੱਲ। ਵਨਾ=ਬਣਿਆ।
ਹੰਸਾ=ਹੰਸ ਜਿਹਦਾ ਵਾਹਨ ਹੈ ਬ੍ਰਹਮਾ। ਕ੍ਰਿਸ਼ਨਾ=ਮਾਇਆ।
ਪਹਿਲਪੁਰਸਾਬਿਰਾ=ਆਦਿ ਪੁਰਖ ਤੋਂ ਬਾਣੀ। ਅਥੋਨ=ਮਗਰੋਂ
ਪੁਰਸਾਦਮਰਾ=ਪੁਰਸਾਤ+ਅਮਰਾ। ਪੁਰਸਾਤ=ਪੁਰਸ਼ ਤੋਂ ਅਮਰਾ=ਮਾਇਆ।
ਅਸਗਾ=ਸਭ ਕੁਝ। ਅਸ=ਹੈ। ਉਸਗਾ=ਉਸ ਦਾ।
ਬਾਗਰਾ=ਖੇਲ। ਪਿੰਧੀ=ਜੀਵ।
ਗੋਪੀ ਜੰਨਾ=ਇੰਦ੍ਰੀਆਂ। ਨਈਆ=ਨਾਇਕ। ਬੈਰੇ=ਬਿਨਾ।
ਤਰਕੁਨਚਾ=ਤੂੰ ਸ਼ੱਕ ਕਰਦਾ ਹੈਂ।
ਕੇਸਵਾ ਬਚਉਨੀ=ਕ੍ਰਿਸ਼ਨ ਜੀ ਦਾ ਵਾਕ ਹੈ (ਗੀਤਾ ਵਿਚ)।
ਅਈਏ ਮਈਏ ਏਕ ਆਨ ਜੀਉ=ਇਹ (ਜੀਵ) ਤੇ ਮੈਂ ਇੱਕੋ ਹਾਂ।
ਉਭਕਲੇ=ਉਦਾਸ ਹੋ ਗਇਆ ਹੈ। ਆਲਾ=ਆਇਆ।

**ਉਥਾਨਕਾ**—(ਕਈ ਕਹਿੰਦੇ ਹਨ) ਵਿਸ਼ਨੂੰ ਤੋਂ ਪਹਲੋਂ ਕਮਲ ਫੁੱਲ ਹੋਇਆ, ਫਿਰ ਬ੍ਰਹਮਾ ਤੇ ਫਿਰ ਸ੍ਰਿਸ਼ਟੀ। (ਕਈ ਕਹਿੰਦੇ ਹਨ) ਪਹਲੋਂ ਬਾਣੀ, ਫਿਰ ਮਾਇਆ ਤੇ ਫਿਰ ਸ੍ਰਿਸ਼ਟੀ (ਨਾਮਦੇਵ ਜੀ ਦੁਹਾਂ ਦਾ ਅਨੁਵਾਦ ਕਰਕੇ ਕਹਿੰਦੇ ਹਨ) ਭਈ ਇਹ ਹਰੀ ਦਾ ਖੇਲ ਹੈ। ਕਿੱਕੁਰ ਹੋਇਆ, ਕੌਣ ਜਾਣਦਾ ਹੈ ? ਹਰੀ ਆਪ ਜੀਵ ਵਿਚ ਸਮਾਇਆ ਹੋਇਆ ਸਭ ਚੋਜ ਕਰ ਰਹਿਆ ਹੈ। ਅੰਤ ਵਿਚ ਪ੍ਰਾਰਥਨਾ ਹੈ।

**ਅਰਥ**—(੧) ਆਦਿ ਪੁਰਖ ਤੋਂ ਕਮਲ ਫੁੱਲ ਉਤਪੱਤ ਹੋਇਆ, ਉਸ ਤੋਂ ਬ੍ਰਹਮਾ, ਫਿਰ ਸਾਰੇ ਆਦਮੀ। ਹਰ ਇਕ ਜੋ ਨਾਚ ਨੱਚਦਾ ਹੈ ਇਹ ਮਾਇਆ ਦਾ ਪ੍ਰਭਾਵ ਸਮਝ। ਆਦਿ ਪੁਰਖ ਤੋਂ ਬਾਣੀ (ਹੋਈ) ਮਗਰੋਂ ਉਸ ਪੁਰਖ ਤੋਂ ਮਾਇਆ।

ਇਹ ਸੰਸਾਰ ਹਰੀ ਦਾ ਖੇਲ ਹੈ, ਜੀਵ ਵਿਚ ਆਪ ਸਮੁੰਦਰ (ਨਿਰੰਕਾਰ) ਵਿਆਪਕ ਹੋ ਕੇ ਕੌਤਕ ਕਰ ਰਹਿਆ ਹੈ।

(੨) ਸ਼ੰਕਾ—ਇੰਦ੍ਰੀਆਂ ਖੇਲ ਕਰ ਰਹੀਆਂ ਹਨ ?

ਉੱਤ੍ਰ—ਨਾਇਕ ਤੋਂ ਬਿਨਾ ਕੌਣ ਹੈ (ਆਤਮਾ ਨਾ ਹੋਵੇ ਤਾਂ ਇੰਦ੍ਰੀਆਂ ਕੀ ਕਰ ਸਕਦੀਆਂ ਹਨ) ਜੇ ਤੈਨੂੰ ਸ਼ੱਕ ਹੈ ਤੇ ਅਜੇ ਭਰਮ ਹੈ ਤਾਂ ਕ੍ਰਿਸ਼ਨ ਜੀ ਦਾ ਬਚਨ ਹੈ "ਇਹ ਤੇ ਮੈਂ ਇਕੋ ਹਾਂ"।

(੩) ਇਹ ਜੀਵ ਹੁਣ ਸੰਸਾਰ ਤੋਂ ਉਦਾਸ ਹੈ, ਫਿਰ ਫਿਰ ਕੇ ਤੇਰੇ ਦਰਵਾਜੇ ਆਇਆ ਹੈ।

ਪ੍ਰਸ਼ਨ—ਤੂੰ ਕੌਣ ਹੈਂ ?

ਉਤ੍ਰ—ਮੈਂ ਜੀ ਨਾਮਾ ਹਾਂ, ਮੈਂ ਆਇਆ ਹਾਂ, ਮੇਰੇ ਉਹ ਜਮਾਂ ਦੇ ਕਾਰਨ ਹਟਾਓ। (ਉਹ ਕਾਰਨ ਜਿਹੜੇ ਜਮਾਂ ਦੇ ਵਸ ਪਾਂਦੇ ਹਨ ਹਟਾਓ)।

**ਪਤਿਤ ਪਾਵਨ ਮਾਧਉ ਬਿਰਦੁ ਤੇਰਾ। ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥ ੧ ॥ ਮੇਰੈ ਮਾਥੈ ਲਾਗੀਲੇ ਧੂਰਿ ਗੋਬਿੰਦ ਚਰਨਨ ਕੀ। ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥ ੧ ॥ ਰਹਾਉ ॥**

**ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ। ਚਰਨ ਸਰਨ ਨਾਮਾ ਬਲਿ ਤਿਹਾਰੀ ॥ ੨ ॥ ੫ ॥**

(੧) ਹੇ ਮਾਧੋ ! ਪਾਪੀਆਂ ਨੂੰ ਪਵਿੱਤ੍ਰ ਕਰਨਾ ਤੇਰਾ ਬਿਰਦ ਹੈ। ਧੰਨ ਹਨ ਉਹ ਮੁਨੀ ਤੇ ਦਾਸ ਜਿਨ੍ਹਾਂ ਮੇਰੇ ਪ੍ਰਭੂ ਦਾ ਧਿਆਨ ਕੀਤਾ ਹੈ। ਮੇਰੇ ਮੱਥੇ ਤੇ ਗੋਬਿੰਦ ਦੇ ਚਰਨਾਂ ਦੀ ਧੂੜ ਲੱਗੀ ਹੈ, ਜੋ ਦੇਵਤਿਆਂ, ਮੁਨੀਆਂ, ਮਨੁਖਾਂ, ਸਭ ਤੋਂ ਪਰੇ ਹੈ।

(੨) ਮਾਧੋ ਦੀਨਾਂ ਪੁਰ ਮੇਹਰ ਕਰਨ ਵਾਲਾ ਤੇ ਅਹੰਕਾਰ ਦਾ ਨਾਸ ਕਰਨ ਵਾਲਾ ਹੈ। ਨਾਮਾ ਤੇਰੇ ਚਰਨਾਂ ਦੀ ਸਰਣ ਤੋਂ ਬਲਿਹਾਰ ਹੈ।

## ਟੋਡੀ ਰਾਗ

### ਟੋਡੀ ਬਾਣੀ ਭਗਤਾਂ ਕੀ

੧ ਓ ਸਤਿਗੁਰਪ੍ਰਸਾਦਿ ॥

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ। ਜਲ ਕੀ ਮਾਛੁਲੀ ਚਰੈ ਖਜੂਰਿ ॥ ੧ ॥ ਕਾਇ ਰੇ ਬਕਬਾਦੁ ਲਾਇਓ। ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ ॥**

**ਪੰਡਿਤ ਹੋਇਕੈ ਬੇਦੁ ਬਖਾਨੈ। ਮੂਰਖੁ ਨਾਮ ਦੇਉ ਰਾਮਹਿ ਜਾਨੈ ॥ ੨ ॥ ੧ ॥**

**ਅਰਥ**—(੧) ਕੋਈ ਕਹਿੰਦਾ ਹੈ, ਰੱਬ ਨੇੜੇ ਹੈ। ਕੋਈ ਕਹਿੰਦਾ ਹੈ ਉਹ ਦੂਰ ਹੈ।

ਜਲ ਦੀਆਂ ਮੱਛੀਆਂ ਖਜੂਰ ਪੁਰ ਚੜ੍ਹਦੀਆਂ ਹਨ[1]। ਕਿਉਂ ਬਕਵਾਸ ਕਰਦੇ ਹੋ ? ਜਿਨ੍ਹਾਂ ਨੂੰ ਹਰੀ ਲੱਭਾ ਹੈ ਉਹ ਤਾਂ ਇਸ ਗੱਲ ਨੂੰ ਛਪਾਂਦੇ ਹਨ।

(੨) ਲੋਕ ਪੰਡਿਤ ਹੋ ਕੇ ਬੇਦਾਂ ਦਾ ਉਚਾਰ ਕਰਦੇ ਹਨ, ਮੂਰਖ ਨਾਮਦੇਵ ਤਾਂ ਰਾਮ ਨੂੰ ਹੀ ਜਾਣਦਾ ਹੈ।

**ਕਉਨੁ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ। ਪਤਿਤ ਪਵਿਤ ਭਏ ਰਾਮੁ ਕਹਤ ਹੀ ॥ ੧ ॥ ਰਹਾਉ ॥**

**ਰਾਮ ਸੰਗਿ ਨਾਮ ਦੇਵ ਜਨ ਕਉ ਪ੍ਰਤਗਿਆ ਆਈ। ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ॥ ੧ ॥**

**ਭਨਿਤ ਨਾਮ ਦੇਉ ਸੁਕ੍ਰਿਤ ਸੁਮਤਿ ਭਏ। ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥ ੨ ॥ ੨ ॥**

ਪ੍ਰਤਗਿਆ=ਪੱਕਾ ਇਰਾਦਾ।

**ਅਰਥ**—(੧) ਰਾਮ ਨਾਮ ਦੇ ਲੈਂਦਿਆਂ ਹੀ ਕਿਹੜਾ ਕਲੰਕ ਰਹ ਗਇਆ ? ਰਾਮ ਦਾ ਨਾਮ ਉਚਾਰਦਿਆਂ ਹੀ ਪਾਪੀ ਪਵਿਤ੍ਰ ਹੋ ਗਏ। ਨਾਮਦੇਵ ਦਾਸ ਨੂੰ ਰਾਮ ਦਾ ਸੰਗ ਕਰਕੇ ਇਹ ਪ੍ਰਤੱਗਿਆ[2] ਪ੍ਰਾਪਤ ਹੋ ਗਈ ਹੈ। ਹੁਣ ਅਕਾਦਸੀ ਦੇ ਵਰਤ ਰਹ ਗਏ। ਤੀਰਥਾਂ ਤੇ ਕਿਉਂ ਜਾਈਏ ?

(੨) ਨਾਮਦੇਵ ਜੀ ਕਹਿੰਦੇ ਹਨ, ਹੁਣ ਅਸੀ ਸੁਮੱਤ ਵਾਲੇ ਤੇ ਪੁੰਨਾਂ ਵਾਲੇ ਹੋਏ ਹਾਂ। ਗੁਰਮਤ ਦੁਆਰਾ ਨਾਮ ਜਪਕੇ ਕੌਣ ਕੌਣ ਬੈਕੁੰਠ ਨਹੀਂ ਗਏ[3]।

**ਤੀਨਿ ਛੰਦੇ ਖੇਲੁ ਆਛੈ ॥ ੧ ॥ ਰਹਾਓ ॥ ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ। ਬਾਮਨ ਕੇ ਘਰ ਰਾਂਡੀ ਆਛੈ। ਰਾਂਡੀ ਸਾਂਡੀ ਹਾਂਡੀ ਗੋ॥ ੧ ॥**

**ਬਾਣੀਏ ਕੇ ਘਰ ਹੀਂਗ ਆਛੈ ਭੇਸਰ ਮਾਥੈ ਸੀਂਗੁ ਗੋ। ਦੇਵਲ ਮਧੇ ਲੀਗੁ ਆਛੈ ॥ ਲੀਗੁ ਸੀਗੁ ਹੀਗੁ ਗੋ ॥ ੨ ॥**

**ਤੇਲੀ ਕੇ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ। ਮਾਲੀ ਕੇ ਘਰ ਕੇਲ ਆਛੈ ॥ ਕੇਲ ਬੇਲ ਤੇਲ ਗੋ ॥ ੩ ॥**

**ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ। ਨਾਮੇ ਮਧੇ ਰਾਮੁ ਆਛੈ ॥ ਰਾਮ ਸਿਆਮ ਗੋਬਿੰਦੁ ਗੋ ॥ ੪ ॥ ੨ ॥**

ਆਛੈ=ਹੈ। ਸਾਂਡੀ=ਊਠਣੀ।

ਰਾਂਡੀ=ਰੰਡੀ, ਕਿਉਂ ਜੋ ਬ੍ਰਹਮਣ ਰੰਡੀਆਂ ਨੂੰ ਵਿਆਹ ਨਹੀਂ ਸਨ ਕਰਾਂਦੇ।

---

1. ਨਿਰੰਕਾਰ ਬਾਣੀ ਦਾ ਵਿਸ਼ਾ ਨਹੀਂ। ਓਹਦਾ ਕਥਨ ਕਰਨ ਵਾਲੇ ਨਿਸਫਲ ਯਤਨ ਕਰ ਰਹੇ ਹਨ, ਜੇਹਾ ਕਿ ਜਲ ਦੀ ਮੱਛੀ ਦਾ ਖਜੂਰ ਤੇ ਚੜ੍ਹਨ ਦਾ ਯਤਨ ਬਿਰਥਾ ਹੈ।
2. ਇਕਾਦਸੀ ਨਾ ਰੱਖਣ ਤੇ ਤੀਰਥਾਂ ਤੇ ਨਾ ਜਾਣ ਦੀ ਪ੍ਰਤੱਗਿਆ।
3. ਭਾਵ ਬੜੇ ਬੜੇ ਪਾਪੀ ਬੈਕੁੰਠ ਜਾ ਪੁੱਜੇ ਹਨ।

ਲੀਂਗ=ਸ਼ਿਵਲਿੰਗ। ਗੋ=ਗਾਵੋਂ।

**ਅਰਥ**—(੧) ਤਿੰਨਾਂ ਪਦਾਂ ਪਰ ਖੇਲ ਰੂਪ ਛੰਦ ਹੈ। ਕੁਮ੍ਹਿਆਰ ਦੇ ਘਰ ਕੁੰਨੀ ਹੈ। ਰਾਜਾ ਦੇ ਘਰ ਸਾਂਦਣੀ ਹੈ। ਬਾਹਮਣ ਦੇ ਘਰ ਰੰਡੀ ਹੈ। ਗਾਉ ਹਾਂਡੀ, ਸਾਂਡੀ, ਰਾਂਡੀ।

(੨) ਬਾਣੀਏਂ ਦੇ ਘਰ ਹਿੰਗ ਹੈ, ਮੇਂਹ ਦੇ ਮੱਥੇ ਤੇ ਸਿੰਗ ਹੈ। ਸ਼ਿਵ ਦਵਾਲੇ ਵਿਚ ਲਿੰਗ ਹੈ। ਗਾਉ ਹੀਂਗ, ਸੀਂਗ, ਲੀਂਗ।

(੩) ਤੇਲੀ ਦੇ ਘਰ ਤੇਲ ਹੈ, ਜੰਗਲ ਵਿਚ ਬੇਲ ਹੈ, ਮਾਲੀ ਦੇ ਘਰ ਕੇਲਾ ਹੈ, ਗਾਉ ਤੇਲ, ਬੇਲ, ਕੇਲ।

(੪) (ਇੱਕੁਰ ਹੀ) ਸੰਤਾਂ ਵਿਚ ਅਕਾਲ ਪੁਰਖ ਹੈ, ਗੋਕਲ ਵਿਚ ਕ੍ਰਿਸ਼ਨ ਹੈ। ਨਾਮੇ ਵਿਚ ਰਾਮ ਹੈ, ਗਾਓ ਰਾਮ ਸਿਆਮ ਗੋਬਿੰਦ।

## ਰਾਗ ਤਿਲੰਗ

### ਨਾਮ ਦੇਵ ਜੀ

**ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ। ਮੈ ਗਰੀਬ ਮੈਂ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ ੧ ॥ ਰਹਾਉ ॥ ਕਰੀਮਾਂ ਰਹੀਮਾਂ ਅਲਾਹ ਤੂੰ ਗਨੀਂ। ਹਾਜਰਾ ਹਜੂਰ ਦਰਿ ਪੇਸਿ ਤੂੰ ਮਨੀਂ ॥ ੧ ॥**

**ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ। ਦੇਹਿ ਲੇਹਿ ਏਕ ਤੂੰ ਦਿਗਰ ਕੋ ਨਹੀ ॥ ੨ ॥**

**ਤੂੰ ਦਾਨਾ ਤੂੰ ਬੀਨਾ ਮੈਂ ਬਿਚਾਰੁ ਕਿਆ ਕਰੀ। ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ ੧ ॥ ੨ ॥**

ਖੁੰਦਕਾਰਾ=ਧੋਬੀ ਦੇ ਪਟੜੇ ਹੇਠ ਟਿਕਾਣ ਲਈ ਜੋ ਕਿੱਲਾ ਹੁੰਦਾ ਹੈ। ਭਾਵ ਆਸਰਾ। ਰਹੀਮਾ=ਹੇ ਦਿਆਲੂ!

ਅਲਾਹ=ਪੂਜਣ ਜੋਗ! ਗਨੀ=ਧਨਵਾਨ, ਬੇਪਰਵਾਹ।

ਦਰਪੇਸ਼=ਸਾਹਮਣੇ। ਮਨੀ=ਹੰਕਾਰ। ਦਰੀਆਓ=ਦਰਿਆ ਦਿਲ, ਬੜਾ ਸਖੀ। ਦਿਹੰਦ=ਦੇਣ ਵਾਲਾ।

ਬਿਸੀਆਰ=ਬਾਹਲਾ। ਦਿਗਰ=ਦੂਜਾ।

ਬੀਨਾਂ=ਦੂਰ ਦੀ ਸੋਚ ਵਾਲਾ।

**ਅਰਥ**—(੧) ਮੈਂ ਅੰਨ੍ਹੇ ਦੀ ਟੇਕ ਤੇਰੇ ਨਾਮ ਦਾ ਆਸਰਾ ਹੀ ਹੈ। ਮੈਂ ਗਰੀਬ ਹਾਂ, ਦੀਨ ਹਾਂ, ਤੇਰਾ ਨਾਮ ਹੀ ਮੇਰੀ ਟੇਕ ਹੈ। ਹੇ ਬਖਸਣਹਾਰ! ਹੇ ਦਿਆਲੂ! ਹੇ ਪੂਜਣ ਯੋਗ! ਤੂੰ ਬੇਪਰਵਾਹ ਹੈਂ, ਤੂੰ ਹਾਜ਼ਰ ਨਾਜ਼ਰ ਹੈਂ। ਤੇਰੇ ਸਾਹਮਣੇ ਹੰਕਾਰ! (ਇਹ ਮੂਰਖਤਾ ਹੈ)।

(੨) ਤੂੰ ਬੜਾ ਸਖੀ ਹੈਂ, ਤੂੰ ਦਾਤਾ ਹੈਂ। ਤੂੰ ਬਹੁਤ ਹੀ ਧਨਵਾਨ ਹੈਂ, ਇਕ ਤੂੰ ਹੀ ਦੇਣ ਵਾਲਾ ਹੈਂ। ਹੋਰ ਦੂਜਾ ਕੋਈ ਨਹੀਂ।

(੩) ਤੂੰ ਸਿਆਣਾ ਲੰਮੀਆਂ ਸੋਚਾਂ ਵਾਲਾ ਹੈਂ। ਮੈਂ ਤੇਰੇ ਗੁਣਾਂ ਦਾ ਕੀ ਵਿਚਾਰ ਕਰਾਂ ? ਹੇ ਨਾਮੇ ਦੇ ਸੁਆਮੀ ਹਰੀ ! ਤੂੰ ਬਖਸ਼ਣਹਾਰ ਹੈਂ।

**ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ। ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ। ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ॥ ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ। ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥**

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ। ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥ ਚੰਦੀਂ ਹਜਾਰ ਆਲਮ ਏਕਲ ਖਾਨਾਂ। ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**

**ਅਸਪਤਿ ਗਜਪਤਿ ਨਰਹ ਨਰਿੰਦ। ਨਾਮੇ ਕੇ ਸ੍ਵਾਮੀ ਮੀਰ ਮੁਕੰਦ।੪।੨।੩।**

ਹਲੇ=ਅਗਲੇ ਨਾਲ ਗੱਲ ਬਾਤ ਕਰਨ ਲਈ ਇਹ ਪਦ ਵਰਤਿਆ ਜਾਂਦਾ ਹੈ। ਖੁਸਿਖਬਰੀ=ਚੰਗੀ ਸੋ, ਭਾਵ ਰਾਜੀ ਹੈਂ।
ਨੀਕੀ=ਸੁਹਣੀ। ਆਲੇ=ਵੱਡਾ। ਕੁਜਾ ਆਮਦ=ਕਿੱਥੋਂ ਆਇਆ ? ਕੁਜਾ ਰਫਤੀ=ਕਿਥੇ ਗਇਆ ਸੀ ?
ਕੁਜਾ ਮੇਰਵੀ=ਕਿਥੇ ਜਾਂਦਾ ਹੈਂ ? ਰਾਸਿ ਬੁਗੋਈ=ਸੱਚ ਆਖ।
ਮਗੋਲ=ਮੁਗਲ। ਚੰਦੀ=ਕਈ। ਏਕਲ=ਇਕੋ ਹੀ।
ਹਮ ਚਿਨੀ=ਇਸ ਵਾਂਗ ਹੀ। ਅਸਪਤਿ=ਘੋੜਿਆਂ ਵਾਲਾ।
ਗਜਪਤਿ=ਹਾਥੀਆਂ ਵਾਲਾ। ਨਰਹ ਨਰਿੰਦ=ਆਦਮੀਆਂ ਦਾ ਭੀ ਰਾਜਾ।
ਮੀਰ=ਸਰਦਾਰ। ਮੁਕੰਦ=ਮੁਕਤੀ ਦੇਣ ਵਾਲਾ।

**ਉਥਾਨਕਾ**—ਦਵਾਰਕਾ ਨਗਰੀ ਵਿਚ ਫਿਰਦੇ ਨਾਮਦੇਵ ਨੂੰ ਇਕ ਮੁਗਲ ਨੇ ਬਿਗਾਰੀ ਪਕੜ ਲਇਆ। ਗੁੱਸਾ ਕਰਨ ਦੀ ਥਾਂ ਆਪ ਉਹਨੂੰ ਹੀ ਨਿਰੰਕਾਰ ਰੂਪ ਸਮਝਕੇ ਉਹਦੀ ਸੇਵਾ ਕਰਨ ਲਈ ਤਿਆਰ ਹੋ ਗਏ।

**ਅਰਥ**—(੧) ਆ ਯਾਰਾ, ਆ ਯਾਰਾ, ਰਾਜੀ ਤਾਂ ਹੈਂ। ਮੈਂ ਤੇਰੇ ਸਦਕੇ ਜਾਵਾਂ, ਮੈਂ ਤੇਰੇ ਕੁਰਬਾਨ ਜਾਵਾਂ। ਤੇਰੀ ਵਿਗਾਰ ਸੁਹਣੀ ਹੈ, ਤੇਰਾ ਨਾਉਂ ਵੱਡਾ ਹੈ। ਕਿਧਰੋਂ ਆਏ ਹੋ ? ਕਿਧਰ ਗਏ ਸਾਉ ? ਕਿਧਰ ਜਾਂਦੇ ਹੋ ? ਸੱਚ ਕਹਣਾ ਇਹ ਦਵਾਰਕਾ ਨਗਰੀ ਹੈ[1]।

(੨) ਤੇਰੀ ਪੱਗ ਵੱਡੀ ਸੁਹਣੀ ਹੈ, ਤੇਰੇ ਬੋਲ ਮਿੱਠੇ ਹਨ। ਦਵਾਰਕਾ ਵਿਚ ਮੁਗਲ ਕਿੱਧਰੋਂ ਆਏ ?

(੩) ਸ੍ਰਿਸ਼ਟੀਆਂ ਕਈ ਹਜ਼ਾਰਾਂ ਹਨ। ਸਭ ਦਾ ਸਰਦਾਰ ਇਕੋ ਹੀ ਹੈ। ਇਸ ਸਿਆਮ ਰੰਗ ਵਾਲੇ ਵਾਂਗ ਤੂੰ ਵੀ ਬਾਦਸ਼ਾਹ ਹੈਂ।

---

1. ਐਡੀ ਪਵਿਤ੍ਰ ਥਾਂ ਵਿਚ ਸੱਚ ਹੀ ਕਹਣਾ ਉਚਿਤ ਹੈ।

(੪) ਨਾਮੇ ਦਾ ਮਾਲਕ ਘੋੜਿਆਂ ਵਾਲਾ, ਹਾਥੀਆਂ ਵਾਲਾ, ਮਨੁੱਖ ਦਾ ਰਾਜਾ, ਸਰਦਾਰ ਤੇ ਮੁਕਤੀ ਦਾਤਾ ਹੈ ।

## ਬਿਲਾਵਲ ਬਾਣੀ ਭਗਤ ਨਾਮ ਦੇਵ ਜੀ ਕੀ

੧ ਓ ਸਤਿਗੁਰਪ੍ਰਸਾਦਿ ॥

**ਸਫਲੁ ਜਨਮੁ ਮੋਕਉ ਗੁਰ ਕੀਨਾ । ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥ ੧ ॥ ਗਿਆਨੁ ਅੰਜਨੁ ਮੋਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ ੧ ॥ ਰਹਾਉ ॥**

**ਨਾਮ ਦੇਇ ਸਿਮਰਨੁ ਕਰਿ ਜਾਨਾਂ ॥ ਜਗ ਜੀਵਨੁ ਸਿਉ ਜੀਉ ਸਮਾਨਾਂ ॥ ੨ ॥ ੧ ॥**

ਹੀਨਾ=ਤੁੱਛ

**ਅਰਥ**—(੧) ਗੁਰਾਂ ਨੇ ਮੇਰਾ ਜਨਮ ਸਫਲਾ ਕਰ ਦਿੱਤਾ ਹੈ, ਦੁਖ ਭੁਲਾ ਕੇ ਮੈਂ ਸੁਖਾਂ ਵਿਚ ਲੀਨ ਹੋ ਗਇਆ ਹਾਂ । ਗੁਰਾ ਨੇ ਮੈਨੂੰ ਗਿਆਨ ਦਾ ਸੁਰਮਾ ਦਿੱਤਾ ਹੈ, ਹੇ ਮਨ ! ਰਾਮ ਨਾਮ ਬਿਨਾ ਜੀਵਣਾ ਤੁਛ ਹੈ ।

(੨) ਨਾਮ ਦੇਵ ਨੇ ਸਿਮਰਨ ਦੁਆਰਾ ਰੱਬ ਨੂੰ ਜਾਣਿਆ ਹੈ, ਜਗਤ ਦੇ ਜੀਵਨ (ਨਿਰੰਕਾਰ) ਵਿਚ ਓਹਦਾ ਜੀਵ ਲੀਨ ਹੋ ਗਇਆ ਹੈ ।

## ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧

੧ ਓ ਸਤਿਗੁਰਪ੍ਰਸਾਦਿ ॥

**ਅਸੁਮੇਧ ਜਗਨੇ । ਤੁਲਾ ਪੁਰਖ ਦਾਨੇ । ਪਰਾਗ ਇਸਨਾਨੇ ॥ ੧ ॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ । ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥ ੧ ॥ ਰਹਾਉ ॥**

**ਗਇਆ ਪਿੰਡੁ ਭਰਤਾ । ਬਨਾਰਸਿ ਅਸਿ ਬਸਤਾ । ਮੁਖਿ ਬੇਦ ਚਤੁਰ ਪੜਤਾ ॥ ੨ ॥**

**ਸਗਲ ਧਰਮ ਅਛਿਤਾ । ਗੁਰ ਗਿਆਨ ਇੰਦ੍ਰੀ ਦ੍ਰਿੜਤਾ । ਖਟੁ ਕਰਮ ਸਹਿਤ ਰਹਿਤਾ ॥ ੩ ॥**

**ਸਿਵਾਸਕਤਿ ਸੰਬਾਦੰ । ਮਨ ਛੋਡਿ ਛੋਡਿ ਸਗਲ ਭੇਦੰ । ਸਿਮਰਿ ਸਿਮਰਿ ਗੋਬਿੰਦੰ । ਭਜੁ ਨਾਮਾ ਤਰਸਿ ਭਵ ਸਿੰਧੰ ॥ ੪ ॥ ੧ ॥**

ਅਸੁਮੇਧ=ਇਹ ਜਗ ਰਾਜੇ ਕੀਤਾ ਕਰਦੇ ਸਨ ! ਇਕ ਘੋੜਾ ਖੁਲ੍ਹਾ ਛੱਡ ਦਿੰਦੇ ਸਨ ਜੋ ਇਕ ਵਰ੍ਹੇ ਲਈ ਸਭ ਦੇਸਾਂ ਦੇਸ਼ਾਂਤਰਾਂ ਵਿਚ ਖੁਲ੍ਹਾ ਫਿਰਦਾ ਸੀ । ਨਾਲ ਫੌਜ ਹੁੰਦੀ ਸੀ । ਜੇ ਕੋਈ ਘੋੜੇ ਨੂੰ ਫੜੇ ਉਹਨੂੰ ਲੜਾਈ ਕਰਕੇ ਜਿੱਤਦੇ ਸਨ । ਇੱਕੁਰ ਜਦ ਘੋੜਾ ਖੈਰ ਮਿਹਰ ਨਾਲ ਮੁੜ ਆਵੇ ਤਾਂ ਜੱਗ

ਕਰਦੇ ਸਨ। ਇਹੋ ਜੇਹੇ ਸੌ ਜੱਗ ਕਰਨ ਤੇ ਇੰਦ੍ਰ ਦੀ ਪਦਵੀ ਮਿਲਦੀ ਦੱਸੀ ਜਾਂਦੀ ਸੀ।

ਤੁਲਾ=ਕਈ ਲੋਕ ਆਪਣੇ ਸਰੀਰ ਨਾਲ ਤੋਲ ਕੇ ਅਨਾਜ, ਸੋਨਾ ਜਾਂ ਹੋਰ ਕੋਈ ਚੀਜ਼ ਦਾਨ ਕਰਦੇ ਹਨ ਉਹਨੂੰ ਤੁਲਾ ਦਾਨ ਕਹਿੰਦੇ ਹਨ।

**ਪਰਾਗ**=ਅਜ ਕੱਲ ਇਹਨੂੰ ਅਲਾਹਬਾਦ ਕਹਿੰਦੇ ਹਨ, ਹਿੰਦੂਆਂ ਦਾ ਬਡਾ ਭਾਰੀ ਤੀਰਥ ਹੈ।

**ਗਇਆ**=ਤੀਰਥ ਹੈ, ਜਿਥੇ ਉਨ੍ਹਾਂ ਲੋਕਾਂ ਦੇ ਪਿੰਡ ਭਰੇ ਜਾਂਦੇ ਹਨ ਜੋ ਮੰਜੇ ਪੁਰ ਮਰ ਜਾਣ ਜਾਂ ਮਰਨ ਵੇਲੇ ਉਨ੍ਹਾਂ ਦਾ ਹੋਰ ਕੋਈ ਮ੍ਰਿਤਕ ਕਰਮ ਰਹ ਗਇਆਂ ਹੋਵੇ। ਗਇਆ ਪਿੰਡ ਭਰਨ ਨਾਲ ਉਨ੍ਹਾਂ ਦੀ ਗਤੀ ਹੁੰਦੀ ਮੰਨੀ ਜਾਂਦੀ ਹੈ।

**ਖਟੁ ਕਰਮ**=ਵੇਦ ਪੜ੍ਹਨਾ ਪੜ੍ਹਾਨਾ, ਜੱਗ ਕਰਨਾ ਕਰਾਨਾ, ਦਾਨ ਦੇਣਾ ਤੇ ਲੈਣਾ, ਇਹ ਛੀ ਕਰਮ ਬ੍ਰਹਮਣਾਂ ਦੇ ਹਨ।

**ਅਸਿ**=ਹੈ। ਅਛਿਤਾ=ਹਨ।

**ਸਿਵਾਸਕਤਿ ਸੰਬਾਦੰ**=ਸ਼ਿਵ ਤੇ ਸ਼ਕਤੀ ਦੀ ਜਿਨ੍ਹਾਂ ਵਿਚ ਗਲ ਬਾਤ ਹੈ, ਐਸੇ ਸ਼ਾਸਤ੍ਰ ਬਾਮ ਮਾਰਗੀਆਂ ਦੇ ਹਨ ਜਾਂ ਉਹ ਪੁਰਾਨ ਤੇ ਜੋਗ ਦੀਆਂ ਗੱਲਾਂ ਜੋ ਸ਼ਿਵ ਨੇ ਪਾਰਬਤੀ ਨੂੰ ਸੁਣਾਈਆਂ।

**ਅਰਥ**—(੧) ਪੁਰਖ ਅਸੁਮੇਧ ਜੱਗ ਕਰੇ, ਤੁਲਾ ਦਾਨ ਕਰੇ। ਪ੍ਰਾਗ ਵਿਚ ਇਸ਼ਨਾਨ ਕਰੇ, ਤਾਂ ਭੀ ਇਹ ਸਭ ਗੱਲਾਂ ਹਰੀ ਨਾਮ ਦੇ ਕੀਰਤਨ ਨਾਲ ਨਹੀਂ ਪੁਜਦੀਆਂ। ਹੇ ਆਲਸੀ ਮਨ! ਆਪਣੇ ਰਾਮ ਦਾ ਭਜਨ ਕਰ।

(੨) ਗਇਆ ਵਿਚ ਪਿੰਡ ਭਰਨ ਵਾਲਾ, ਬਨਾਰਸ ਵਿਚ ਰਹਿੰਦਾ ਹੈ, ਮੁਖੋਂ ਚਾਰ ਵੇਦ ਪੜ੍ਹਦਾ ਹੈ।

(੩) ਸਾਰੇ ਹੀ ਧਰਮਾਂ ਵਾਲਾ ਹੈ, ਗੁਰੂ ਤੋਂ ਉਪਦੇਸ਼ ਲੈ ਇੰਦ੍ਰਿਆਂ ਨੂੰ ਪੱਕਾ ਕੀਤਾ ਹੈ। ਭਾਵ ਜਿੱਧਰ ਉਚਿਤ ਹੈ ਉਧਰ ਗਇਆ ਹੈ। ਛੀ ਕਰਮਾਂ ਸੰਯੁਕਤ ਰਹਿੰਦਾ ਹੈ।

(੪) ਸ਼ਿਵਜੀ ਤੇ ਪਾਰਬਤੀ ਦੇ ਸੰਬਾਦ—ਹੇ ਮਨ! ਇਨ੍ਹਾਂ ਸਾਰਿਆਂ ਭੇਦਾਂ ਨੂੰ ਛੱਡ ਗੋਬਿੰਦ ਦਾ ਸਿਮਰਨ ਕਰ। ਉਸੇ ਦੀ ਯਾਦ ਵਿਚ ਰਹੁ, ਭਜਨ ਕਰਨ ਤੇ ਹੀ ਨਾਮਦੇਵ ਭੈਸਾਗਰ ਨੂੰ ਤਰੇਗਾ।

## ਗੋਂਡ

**ਨਾਦਭ੍ਰਮੇ ਜੈਸੇ ਮਿਰਗਾਏ। ਪ੍ਰਾਨ ਤਜੇ ਵਾਕੋ ਧਿਆਨੁ ਨ ਜਾਏ॥ ੧॥**
**ਐਸੇ ਰਾਮਾ ਐਸੇ ਹੇਰਉ। ਰਾਮ ਛੋਡਿ ਚਿਤੁ ਅਨਤ ਨ ਫੇਰਉ॥੧॥ ਰਹਾਉ॥**
**ਜਿਉ ਮੀਨਾ ਹੇਰੈ ਪਸੂਆਰਾ। ਸੋਨਾ ਗਢਤੇ ਹਿਰੈ ਸੁਨਾਰਾ॥ ੨॥**

**ਜਿਉ ਬਿਖਈ ਹੇਰੈ ਪਰਨਾਰੀ । ਕਉਡਾ ਡਾਰਤ ਹਿਰੈ ਜੁਆਰੀ ॥ ੩ ॥**
**ਜਹ ਜਹ ਦੇਖਉ ਤਹ ਤਹ ਰਾਮਾ । ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥ ੪ ॥ ੨ ॥**

ਹੇਰਉ=ਵੇਖਦਾ ਹਾਂ ਮੇਰਾ ਧਿਆਨ ਹੈ। ਪਸੁਆਰਾ=ਦਧੀਰਾ ਨਾਮ ਪੰਛੀ ਜੋ ਮੱਛੀਆਂ ਖਾਂਦਾ ਹੈ। ਹਿਰੈ=ਚੁਰਾਂਦਾ ਹੈ, ਲਕੋਂਦਾ ਹੈ।

**ਅਰਥ**—(੧) ਜਿੱਕੁਰ ਹਿਰਨ ਨਾਦ ਮਗਰ ਭੁਲ ਜਾਂਦਾ ਹੈ, ਪ੍ਰਾਨ ਦੇ ਦਿੰਦਾ ਹੈ ਪਰ ਉਹਦਾ ਧਿਆਨ ਨਹੀਂ ਛੱਡਦਾ। ਇੱਕੁਰ (ਹੀ ਨਾਦ ਵਾਂਗ) ਮੇਰਾ ਰਾਮ ਹੈ, ਤੇ ਮੈਂ (ਹਿਰਨ ਵਾਂਗ) ਉਹਦੇ ਵੱਲ ਧਿਆਨ ਧਰਦਾ ਹਾਂ। ਮੈਂ ਰਾਮ ਨੂੰ ਛੱਡਕੇ ਹੋਰ ਪਾਸੇ ਚਿੱਤ ਨਹੀਂ ਡੁਲਾਂਦਾ।

(੨) ਜਿੱਕੁਰ ਦਧੀਰਾ ਮੱਛੀਆਂ ਵਲ ਧਿਆਨ ਲਾਉਂਦਾ ਹੈ। ਸੋਨਾ ਘੜਦਿਆਂ ਸੁਨਿਆਰੇ (ਦਾ ਧਿਆਨ) ਚੁਰਾਣ ਵਿਚ ਹੈ।

(੩) ਜਿੱਕੁਰ ਵਿਸ਼ਈ ਪੁਰਸ਼ ਦੂਜੇ ਦੀ ਤੀਮੀਂ ਵਲ ਵੇਖਦਾ ਹੈ, ਕਉਡਾਂ ਹੱਥੋਂ ਛਡਦਿਆਂ ਜਿੱਕੁਰ ਜਵਾਰੀ (ਕਉਡੀ) ਲਕੋਣ ਦੇ (ਧਿਆਨ) ਵਿਚ ਹੈ।

(੪) ਇੱਕੁਰ ਹੀ ਜਿਧਰ ਜਿਧਰ ਮੈਂ ਵੇਖਦਾ ਹਾਂ ਰਾਮ ਹੀ ਨਜ਼ਰ ਪੈਂਦਾ ਹੈ। ਨਾਮਦੇਵ ਸਦਾ ਹਰੀ ਦੇ ਚਰਨਾਂ ਦਾ ਧਿਆਨ ਕਰਦਾ ਹੈ।

## ਗੌਂਡ

**ਮੋਕਉ ਤਾਰਿ ਲੇ ਰਾਮਾ ਤਾਰਿ ਲੇ। ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥ ੧ ॥ ਰਹਾਉ ॥ ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ। ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥ ੧ ॥**
**ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ। ਤੇਰੇ ਨਾਮ ਅਵਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹੁ ॥ ੨ ॥ ੩ ॥**

ਤਰਿਬੇ=ਤਰਨਾ। ਅਵਖਧ=ਦਵਾਈ। ਅਵਿਲੰਬਿ=ਆਸਰੇ।

**ਅਰਥ**—(੧) ਹੇ ਮੇਰੇ ਰਾਮ ਜੀ ! ਮੈਨੂੰ ਤਾਰ ਲਵੋ, ਤਾਰ ਲਵੋ। ਮੈਂ ਅਵਾਣ ਤਰਨਾ ਨਹੀਂ ਜਾਣਦਾ। ਹੇ ਮੇਰੇ ਪਿਤਾ ਨਿਰੰਕਾਰ ! ਮੈਨੂੰ ਆਪਣੀ ਬਾਂਹ ਫੜਾਓ। ਸਤਿਗੁਰਾਂ ਨੇ ਜੋ ਮਤ ਸਿਖਾਈ ਹੈ ਉਸ ਨਾਲ ਮਨੁਖ ਖਿਣ ਵਿਚ ਦੇਵਤਾ ਬਣ ਜਾਂਦਾ ਹੈ। ਮਨੁਖ ਤੋਂ ਪੈਦਾ ਹੋ ਕੇ ਅਸਾਂ ਸੁਰਗ ਜਾ ਜਿਤਿਆ ਹੈ, ਸਾਨੂੰ ਐਹੋ ਜੇਹੀ ਦਵਾਈ ਲੱਭ ਪਈ ਹੈ :

(੧) ਜਿੱਥੇ ਜਿੱਥੇ ਧ੍ਰੂ ਤੇ ਨਾਰਦ[1] ਨੂੰ ਥਿਰ ਕੀਤਾ ਹੈ ਇਕ ਥੋੜਾ ਚਿਰ

---

1. ਨਾਰਦ ਭਗਤੀ ਸੂਤ੍ਰਾਂ ਦਾ ਕਰਤਾ ਪਰਮਾਤਮਾ ਦੇ ਗੁਣ ਗਾਣ ਵਾਲਾ ਹੈ। ਧ੍ਰੂ ਰਾਜਾ ਉਤਾਨਪਾਦ ਦਾ ਪੁਤ੍ਰ ਸੀ। ਪਿਉ ਦੀ ਗੋਦੀ ਵਿਚ ਬੈਠਣ ਲਈ ਜਾ ਰਹੇ ਨੂੰ ਮਤ੍ਰਈ ਮਾਂ ਨੇ ਝਿੜਕ ਦਿੱਤਾ। ਉਹ ਗੁਸਾ ਕਰ ਕੇ ਜੰਗਲ ਵਲ ਚਲਾ ਗਇਆ ਅਤੇ ਨਾਰਦਮੁਨੀ ਤੋਂ ਉਪਦੇਸ਼ ਲੈ ਕੇ ਭਗਤੀ ਵਿਚ ਦ੍ਰਿੜ੍ਹ ਹੋਇਆ।

ਮੈਨੂੰ ਭੀ ਉਥੇ ਪੁਚਾਵੋਂ । ਤੇਰੇ ਨਾਮ ਦੇ ਸਹਾਰੇ ਬਹੁਤ ਆਦਮੀ ਛੁਟਕਾਰਾ ਪਾ ਗਏ ਹਨ । ਨਾਮ ਦੇਵ ਦੀ ਆਪਣੀ ਰਾਇ ਭੀ ਇਹੋ ਹੀ ਹੈ ।

## ਗੋਂਡ

**ਮੋਹਿ ਲਾਗਤੀ ਤਾਲਾ ਬੇਲੀ । ਬਛਰੇ ਬਿਨੁ ਗਾਇ ਅਕੇਲੀ ॥ ੧ ॥ ਪਾਨੀਆ ਬਿਨੁ ਮੀਨੁ ਤਲਫੈ । ਐਸੇ ਰਾਮ ਨਾਮ ਬਿਨੁ ਬਾਪੁਰੋ ਨਾਮਾ ॥ ੧ ॥ ਰਹਾਉ ॥**
**ਜੈਸੇ ਗਾਇ ਕਾ ਬਾਛਾ ਛੂਟਲਾ । ਥਨ ਚੋਖਤਾ ਮਾਖਨੁ ਘੂਟਲਾ ॥ ੨ ॥**
**ਨਾਮ ਦੇਉ ਨਾਰਾਇਨੁ ਪਾਇਆ । ਗੁਰ ਭੇਟਤ ਅਲਖੁ ਲਖਾਇਆ ॥ ੩ ॥**
**ਜੈਸੇ ਬਿਖੈ ਹੇਤ ਪਰਨਾਰੀ । ਐਸੇ ਨਾਮੇ ਪ੍ਰੀਤਿ ਮੁਰਾਰੀ ॥ ੪ ॥**
**ਜੈਸੇ ਤਾਪਤੇ ਨਿਰਮਲ ਘਾਮਾ । ਤੈਸੇ ਰਾਮ ਨਾਮ ਬਿਨੁ ਬਾਪੁਰੋ ਨਾਮਾ ॥੫॥੪॥**

ਤਾਲਾ ਬੇਲੀ = ਘਬਰਾਹਟ । ਚੋਖਤਾ = ਚੁੰਘਦਾ । ਘਾਮ = ਧੁੱਪ ।

**ਅਰਥ**—(੧) ਜਿੱਕੁਰ ਵੱਛੇ ਤੋਂ ਬਿਨਾ ਕੱਲੀ ਗਾਂ ਤੜਫਦੀ ਹੈ ਇੱਕੁਰ ਮੈਂ ਘਾਬਰ ਰਹਿਆ ਹਾਂ । ਜਿੱਕੁਰ ਪਾਣੀ ਬਿਨਾ ਮੱਛੀ ਤੜਫਦੀ ਹੈ ਇੱਕੁਰ ਹੀ ਰਾਮ ਦੇ ਨਾਮ ਬਿਨਾ ਵਿਚਾਰਾ ਨਾਮਾ ਤੜਫ ਰਹਿਆ ਹੈ ।

(੨) ਜੇਹਾ ਕਿ ਜਦੋਂ ਗਾਂ ਦਾ ਵੱਛਾ ਛਡੀਦਾ ਹੈ ਉਹ ਥਣ ਚੁੰਘਦਾ ਤੇ ਮਖਣ ਦੇ ਘੁਟ ਭਰਦਾ ਹੈ ।

(੩) ਇੱਕੁਰ ਹੁਣ ਨਾਮਦੇਵ ਨੂੰ ਨਿਰੰਕਾਰ ਮਿਲ ਗਇਆ ਹੈ, ਗੁਰਾਂ ਨੂੰ ਮਿਲਣ ਤੇ ਉਨ੍ਹਾਂ ਅਲਖ ਦਾ ਗਿਆਨ ਕਰਾ ਦਿੱਤਾ ।

(੪) ਜਿੱਕੁਰ ਵਿਸ਼ਈ ਨੂੰ ਪਰ ਨਾਰੀ ਨਾਲ ਪ੍ਰੇਮ ਹੈ ਇੱਕੁਰ ਨਾਮੇ ਦੀ ਪ੍ਰੀਤ ਮੁਰਾਰੀ ਨਾਲ ਹੈ ।

(੫) ਜਿੱਕੁਰ ਨਿਰੋਲ ਧੁੱਪ ਵਿਚ ਮਨੁਖ ਤਪਦਾ ਹੈ ਇੱਕੁਰ ਵਿਚਾਰਾ ਨਾਮਾ ਰਾਮ ਦੇ ਨਾਮ ਬਿਨਾ (ਘਾਬਰ ਜਾਂਦਾ) ਹੈ ।

## ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

ੴ ਸਤਿਗੁਰਪ੍ਰਸਾਦਿ ॥

**ਹਰਿ ਹਰਿ ਕਰਤ ਮਿਟੇ ਸਭਿ ਭਰਮਾ । ਹਰਿ ਕੋ ਨਾਮੁ ਲੈ ਊਤਮ ਧਰਮਾ । ਹਰਿ ਹਰਿ ਕਰਤ ਜਾਤਿ ਕੁਲ ਹਰੀ । ਸੋ ਹਰਿ ਅੰਧੁਲੇ ਕੀ ਲਾਕਰੀ ॥ ੧ ॥ ਹਰਏ ਨਮਸਤੇ ਹਰਏ ਨਮਹ । ਹਰਿ ਹਰਿ ਕਰਤ ਨਹੀ ਦੁਖੁ ਜਮਹ ॥ ੧ ॥ ਰਹਾਉ ॥**

**ਹਰਿ ਹਰਨਾਖਸ ਹਰੇ ਪਰਾਨ । ਅਜੈਮਲ ਕੀਓ ਬੈਕੁੰਠਹਿ ਥਾਨ । ਸੂਆ ਪੜਾਵਤ ਗਨਿਕਾ ਤਰੀ । ਸੋ ਹਰਿ ਨੈਨਹੁ ਕੀ ਪੂਤਰੀ ॥ ੨ ॥**

**ਹਰਿ ਹਰਿ ਕਰਤ ਪੂਤਨਾ ਤਰੀ । ਬਾਲ ਘਾਤਨੀ ਕਪਟਹਿ ਭਰੀ । ਸਿਮਰਨ ਦ੍ਰੋਪਦ ਸੁਤ ਉਧਰੀ । ਗਊਤਮ ਸਤੀ ਸਿਲਾ ਨਿਸਤਰੀ ॥ ੩ ॥**

**ਕੇਸੀ ਕੰਸ ਮਥਨੁ ਜਿਨਿ ਕੀਆ । ਜੀਅ ਦਾਨੁ ਕਾਲੀ ਕਉ ਦੀਆ । ਪ੍ਰਣਵੈ ਨਾਮਾ ਐਸੋ ਹਰੀ । ਜਾਸੁ ਜਪਤ ਭੈ ਅਪਦਾ ਟਰੀ ॥ ੪ ॥ ੧ ॥ ੫ ॥**

ਹਰਏ=ਹਰੀ ਤਾਈਂ । ਨਮਸਤੇ=ਤੇਰੇ ਤਾਈਂ ਨਮਸਕਾਰ ਹੈ ।

ਪੂਤਨਾ=ਰਾਖਸ਼ਣੀ ਸੀ, ਜਿਹਨੇ ਕ੍ਰਿਸ਼ਨ ਜੀ ਨੂੰ ਥਣਾਂ ਨਾਲ ਵਿਹੁ ਲਾ ਦੁਧ ਚੁੰਘਾ ਕੇ ਮਾਰਨਾ ਚਾਹਿਆ ਸੀ ।

ਦ੍ਰੋਪਦ ਸੁਤ=ਦ੍ਰੋਪਦੀ । ਸਿਲਾ=ਅਹਿੱਲਿਆ ।

ਕੇਸੀ=ਕੰਸ ਦੇ ਘੱਲੇ ਇਕ ਰਾਖਸ਼ ਦਾ ਨਾਮ ਸੀ, ਜੋ ਘੋੜੇ ਦੀ ਸ਼ਕਲ ਵਿਚ ਆਇਆ, ਕ੍ਰਿਸ਼ਨ ਜੀ ਨੇ ਉਹਦੇ ਸੰਘ ਵਿਚ ਹੱਥ ਦੇ ਕੇ ਉਹਨੂੰ ਮਾਰ ਸੁਟਿਆ ।

ਕੰਸ=ਮਥਰਾ ਦਾ ਰਾਜਾ ਜੋ ਆਪਣੇ ਪਿਤਾ ਉੱਗਰਸੈਨ ਨੂੰ ਕੈਦ ਕਰਕੇ ਆਪ ਰਾਜਾ ਬਣ ਬੈਠਾ ਸੀ, ਇਹਨੂੰ ਕ੍ਰਿਸ਼ਨ ਜੀ ਨੇ ਮਾਰਿਆ।

ਕਾਲੀ=ਨਾਗ ਸੀ, ਜੋ ਬ੍ਰਿੰਦਾਬਨ ਦੇ ਕੋਲ ਜਮਨਾ ਵਿਚ ਆ ਰਹਿਆ । ਕ੍ਰਿਸ਼ਨ ਜੀ ਨੇ ਇਹਨੂੰ ਉਥੋਂ ਕੱਢ ਦਿਤਾ ਤੇ ਉਹਦੀਆਂ ਇਸਤ੍ਰੀਆਂ ਦੀ ਬੇਨਤੀ ਤੇ ਉਹਨੂੰ ਮਾਰਿਆ ਨਾ ।

**ਅਰਥ**—(੧) ਹਰਿ ਹਰਿ ਕਰਦਿਆਂ ਸਾਰੇ ਭਰਮ ਮਿਟ ਗਏ, ਹਰੀ ਦਾ ਨਾਮ ਜਪ, ਇਹ ਉੱਤਮ ਧਰਮ ਹੈ ! ਹਰਿ ਹਰਿ ਕਰਦਿਆਂ ਜਾਤ ਤੇ ਕੁਲ ਦੋਵੇਂ ਮਿਟ ਜਾਂਦੀਆਂ ਹਨ, ਉਹ ਹਰੀ ਅੰਨ੍ਹੇ ਦੀ ਡੰਗੋਰੀ ਹੈ । ਤੈਂ ਹਰੀ ਨੂੰ ਮੇਰੀ ਨਮਸਕਾਰ ਹੋਵੇ, ਹਰੀ ਨੂੰ ਮੇਰੀ ਨਮਸਕਾਰ ਹੋਵੇ । ਹਰ ਹਰ ਕਰਦਿਆਂ ਜਮਾਂ ਦਾ ਦੁਖ ਨਹੀਂ ਹੁੰਦਾ ।

(੨) ਹਰੀ ਨੇ ਹਰਨਾਖੁਸ਼ ਨੂੰ ਮਾਰਿਆ, ਅਜਾਮਲ ਨੂੰ ਬੈਕੁੰਠ ਵਿਚ ਵਾਸਾ ਦਿੱਤਾ । ਜਿਸ ਹਰੀ ਦਾ ਨਾਮ ਤੋਤੇ ਨੂੰ ਪੜ੍ਹਾਉਂਦੀ ਹੋਈ ਕੰਜਰੀ ਤਰ ਗਈ ਉਹ ਹਰੀ ਮੇਰੀਆਂ ਅੱਖਾਂ ਦਾ ਤਾਰਾ ਹੈ ।

(੩) ਬਾਲਾਂ ਨੂੰ ਮਾਰਨ ਵਾਲੀ ਛਲ ਨਾਲ ਭਰੀ ਹੋਈ ਪੂਤਨਾ ਹਰ ਹਰ ਕਰਦੀ ਤਰ ਗਈ । ਹਰੀ ਦਾ ਨਾਮ ਸਿਮਰਨ ਕਰਕੇ ਦ੍ਰੋਪਦੀ ਪਾਰ ਹੋ ਗਈ ਸੀ । ਗਊਤਮ ਦੀ ਇਸਤ੍ਰੀ ਅਹਿੱਲਿਆ ਜੋ ਸਿਲਾ ਹੋ ਗਈ ਸੀ ਉਹ ਮੁਕਤ ਹੋਈ ।

(੪) ਜਿਹਨੇ ਕੇਸੀ ਤੇ ਕੰਸ ਨੂੰ ਮਾਰਿਆ, ਕਾਲੀ ਨਾਗ ਨੂੰ ਜੀਵ ਦਾਨ ਦਿੱਤਾ । ਜਿਸਦੇ ਜਪਣ ਕਰਕੇ ਜੀਵ ਦੇ ਦੁਖ ਟਲ ਜਾਂਦੇ ਹਨ, ਐਸੇ ਹਰੀ ਨੂੰ ਨਾਮਾ ਨਮਸਕਾਰ ਕਰਦਾ ਹੈ ।

## ਗੋਂਡ

**ਭੈਰਉ ਭੂਤ ਸੀਤਲਾ ਧਾਵੈ । ਖਰਬਾਹਨ ਉਹੁ ਛਾਰ ਉਡਾਵੈ ॥ ੧ ॥ ਹਉ ਤਉ ਏਕ ਰਮਈਆ ਲੈਹਉ । ਆਨ ਦੇਵ ਬਦਲਾਵਨਿ ਦੈਹਉ ॥ ੧ ॥ ਰਹਾਉ ॥**

**ਸਿਵ ਸਿਵ ਕਰਤੇ ਜੋ ਨਰੁ ਧਿਆਵੈ। ਬਰਦ ਚਢੇ ਡਉਰੂ ਢਮਕਾਵੈ ॥ ੨ ॥**
**ਮਹਾ ਮਾਈ ਕੀ ਪੂਜਾ ਕਰੈ। ਨਰ ਸੈ ਨਾਰਿ ਹੋਇ ਅਉਤਰੈ ॥ ੩ ॥**
**ਤੂ ਕਹੀਅਤ ਹੀ ਆਦਿ ਭਵਾਨੀ। ਮੁਕਤਿ ਕੀ ਬਰੀਆ ਕਹਾ ਛਪਾਨੀ। ੪।**
**ਗੁਰਮਤਿ ਰਾਮ ਨਾਮ ਗਹੁ ਮੀਤਾ। ਪ੍ਰਣਵੈ ਨਾਮਾ ਇਉ ਕਹੈ ਗੀਤਾ** ॥੫॥੨॥੬॥

ਭੈਰਉ=ਇਕ ਭੂਤ ਹੈ, ਜਿਹਦੀ ਸਵਾਰੀ ਕਾਲਾ ਕੁੱਤਾ ਹੈ।

ਸੀਤਲਾ=ਦੇਵੀ ਹੈ, ਜਿਸਦੀ ਸਵਾਰੀ ਖੋਤਾ ਹੈ। ਗਹੁ=ਪਕੜ।

**ਉਥਾਨਕਾ**—ਪੂਜਾ ਕਰਨ ਦਾ ਫਲ ਪੂਜੱ ਨਾਲ ਤਦ ਰੂਪ ਹੋਣਾ ਹੈ। ਨਾਮਦੇਵ ਜੀ ਕਹਿੰਦੇ ਹਨ, ਭੂਤਾਂ, ਦੇਵੀਆਂ ਦੀ ਪੂਜਾ ਦਾ ਕੀ ਲਾਹ ? ਜੇ ਉਨ੍ਹਾਂ ਵਰਗੇ ਬਣ ਗਏ ਤਾਂ ਭੀ ਕੀ ਹੱਥ ਆਇਆ ? ਇਸ ਲਈ ਨਿਰੰਕਾਰ ਦਾ ਹੀ ਸੇਵਨ ਕਰੋ।

**ਅਰਥ**—(੧) ਜੋ ਭੈਰੋਂ ਤੇ ਸੀਤਲਾ ਵਲ ਦੌੜਦੇ ਹਨ ਉਹ ਭੂਤ ਬਣਨਗੇ, ਜਾਂ ਖੇਹ ਉਡਾਣ ਵਾਲਾ ਖੋਤਾ ਉਨ੍ਹਾਂ ਦਾ ਵਾਹਨ (ਸਵਾਰੀ) ਹੋਵੇਗਾ, ਮੈਂ ਤਾਂ ਸਾਰੇ ਹੀ ਦੇਵਤੇ ਬਦਲੇ ਵਿਚ ਦੇਕੇ ਇਕ ਰਾਮ ਜੀ ਹੀ ਲਵਾਂਗਾ।

(੨) ਜੋ ਪੁਰਸ਼ ਸ਼ਿਵ ਸ਼ਿਵ ਜਪਦੇ ਹਨ ਤੇ ਸ਼ਿਵਜੀ ਦਾ ਧਿਆਨ ਕਰਦੇ ਹਨ ਉਹ ਬਲਦ ਤੇ ਚੜ੍ਹ ਡੌਰੂ ਵਜਾਣਗੇ।

(੩) ਜੋ ਮਹਾਂ ਮਾਈ ਦੀ ਪੂਜਾ ਕਰਦੇ ਹਨ ਉਹ ਪੁਰਸ਼ ਤੋਂ ਤੀਵੀਂ ਹੋ ਜੰਮਣਗੇ।

(੪) ਤੂੰ ਹੀ ਜੋ "ਆਦਿ ਭਵਾਨੀ" ਕਹੀ ਜਾਂਦੀ ਹੈਂ, ਮੁਕਤ ਦੇਣ ਵੇਲੇ ਕਿੱਥੇਂ ਜਾ ਛਪਦੀ ਹੈਂ[1] ?

(੫) ਗੁਰੂ ਦੁਆਰਾ ਰਾਮ ਨਾਮ ਕੀ ਟੇਕ ਲੈ। ਨਾਮ ਦੇਵ ਇਹੋ ਬੇਨਤੀ ਕਰਦਾ ਹੈ ਤੇ ਗੀਤਾ ਦਾ ਭੀ ਇਹੋ ਹੀ ਉਪਦੇਸ਼ ਹੈ।

## ਬਿਲਾਵਲੁ ਗੋਂਡ

**ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਉ ਰੇ ॥ ੧ ॥ ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ। ਲੈਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥ ੧ ॥**

**ਪਾਂਡੇ ਤੁਮਰਾ ਮਹਾ ਦੇਉ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ। ਮੋਦੀ ਕੇ ਘਰ ਖਾਣਾ ਪਾਕਾ ਵਾਕਾ ਲੜਕਾ ਮਾਰਿਆ ਥਾ ॥ ੨ ॥**

**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ। ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ ੩ ॥**

**ਹਿੰਦੂ ਅੰਨਾ ਤੁਰਕੂ ਕਾਣਾ। ਦੁਹਾਂ ਤੇ ਗਿਆਨੀ ਸਿਆਣਾ। ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤ। ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ** ॥੪॥੩॥੭॥

1. ਹਿੰਦੂ ਮਤ ਮੁਜਬ ਭੀ ਮੁਕਤੀ ਕੋਈ ਦੇਵਤਾਂ ਨਹੀਂ ਦੇ ਸਕਦਾ।

ਗਾਇਤ੍ਰੀ=ਪੁਰਾਣੀ ਕਹਾਣੀ ਤਾਂ ਹੈ ਜੋ ਇਕੇਰਾਂ ਚੰਦ੍ਰਮਾ ਨਾ ਚੜ੍ਹਿਆ। ਗਾਇਤ੍ਰੀ ਨੂੰ ਰਿਸ਼ੀਆਂ ਨੇ ਉਹਨੂੰ ਲੈਣ ਘਲਿਆ। ਉਹ ਉੱਡਕੇ ਅਕਾਸ਼ ਵਲ ਗਈ ਤੇ ਚੰਦ੍ਰਮਾ ਨੂੰ ਆਪਣੇ ਪੰਜਿਆਂ ਤੇ ਚੁੰਝ ਵਿਚ ਪਕੜ ਲਇਆ। ਕ੍ਰਿਸਾਨੁ ਜੋ ਇਕ ਚੰਦ੍ਰਮਾ ਦਾ ਪਹਰੇਦਾਰ ਸੀ, ਉਹਦੇ ਇਕ ਤੀਰ ਮਾਰਨ ਤੇ ਉਹਦੀ ਖੱਬੀ ਲੱਤ ਦਾ ਨਹੁੰ ਕਟਿਆ ਗਿਆ। ਐਤ੍ਰੇਯ ਬ੍ਰਾਹਮਣ ੩.੨੫।

ਕਈ ਇੱਕੁਰ ਕਹਿੰਦੇ ਹਨ ਜੋ ਬ੍ਰਹਮਾ ਦੇ ਸਰਾਪ ਨਾਲ ਗਾਇਤ੍ਰੀ ਨੇ ਗਊ ਦਾ ਰੂਪ ਧਾਰਿਆ। ਖੇਤਾਂ ਵਿਚ ਚਰਦੀ ੨ ਦੀ ਇਕ ਲੋਧੇ ਨੇ ਟੰਗ ਤੋੜ ਸੁੱਟੀ।

ਕਈ ਵਿਸ਼੍ਵਾ ਮਿਤ੍ਰ ਤੇ ਵਸ਼ਿਸ਼ਟ ਦੀ ਕਹਾਣੀ ਵਲ ਇਸ਼ਾਰਾ ਸਮਝਦੇ ਹਨ। ਵਸ਼ਿਸ਼ਟ ਦੇ ਵਿਸ੍ਵਾਮਿਤ੍ਰ ਨੇ ੧੦੦ ਪੁਤ੍ਰ ਮਾਰ ਦਿਤੇ, ਉਹ ਗਾਇਤ੍ਰੀ ਪੜ੍ਹਕੇ ਉਨ੍ਹਾਂ ਨੂੰ ਜਿਵਾ ਲਵੇ। ਵਿਸ੍ਵਾ ਮਿਤ੍ਰ ਨੇ ਗਾਇਤ੍ਰੀ ਦੇ ੪ ਪਦਾਂ ਵਿਚੋਂ ਇਕ ਭੰਗ ਕਰ ਦਿਤਾ ਤਾਂਜੁ ਫਿਰ ਓਹਦੇ ਵਿਚ ਓਹ ਸੱਤਾ ਨਾ ਰਹੇ।

ਲੋਧੇ=ਪੂਰਬ ਵਿਚ ਇਕ ਕੌਮ ਹੈ ਜੋ ਖੇਤੀ ਬਾੜੀ ਕਰਦੀ ਹੈ।

ਮੋਦੀ=ਅਨੰਦ ਦੇਣ ਵਾਲੀ ਇਸਤ੍ਰੀ, ਪਾਰਬਤੀ। ਕਹਾਣੀ ਇਹ ਹੈ ਜੋ ਪਾਰਬਤੀ ਇਕੇਰਾਂ ਕੱਲੀ ਸੀ। ਉਹਨੇ ਆਪਣੇ ਪਿੰਡੇ ਦੀ ਮੈਲ ਲਾਹਕੇ ਉਹਦਾ ਇਕ ਮੁੰਡਾ ਬਣਾ ਲਇਆ। ਸ਼ਿਵਜੀ ਜਦ ਬਾਹਰੋਂ ਆਏ ਤਾਂ ਉਹ ਮੁੰਡਾ ਬੂਹੇ ਅਗੇ ਬੈਠਾ ਸੀ। ਓਹਨੇ ਕਹਿਆ ਅੰਦਰ ਨਾ ਵੜੋ ਮੇਰੀ ਮਾਂ ਨ੍ਹਾਉਂਦੀ ਹੈ। ਸ਼ਿਵਜੀ ਨੇ ਇਹ ਪੁਤ੍ਰ ਹੁਣੇ ਹੀ ਵੇਖਿਆ ਸੀ। ਮਾਂ ਦਾ ਨਾਂ ਸੁਣ ਉਨ੍ਹਾਂ ਨੂੰ ਕ੍ਰੋਧ ਆ ਗਇਆ। ਉਨ੍ਹਾਂ ਉਹਦਾ ਸਿਰ ਵੱਢ ਸੁਟਿਆ। ਪਾਰਬਤੀ ਦੇ ਵਿਰਲਾਪ ਕਰਨ ਤੇ ਫਿਰ ਉਹਦੇ ਧੜ ਤੇ ਹਾਥੀ ਦ ਸਿਰ ਜੋੜ ਦਿਤਾ ਤੇ ਉਹ ਗਣੇਸ਼ ਨਾਮ ਕਰਕੇ ਪ੍ਰਸਿੱਧ ਹੋਇਆ। ਕਈ ਕਹਿੰਦੇ ਸਨ ਇਕੇਰਾਂ ਪਾਰਬਤੀ ਨੇ ਜਦ ਸ਼ਿਵਾਂ ਲਈ ਭੋਜਨ ਤਿਆਰ ਕੀਤਾ ਤਾਂ ਉਨ੍ਹਾਂ ਬਲਦ ਲਈ ਪੁੱਤ੍ਰ ਦਾ ਮਾਸ ਮੰਗਿਆਂ, ਪਾਰਬਤੀ ਨੇ ਝੱਟ ਦੇ ਦਿਤਾ, ਫਿਰ ਸ਼ਿਵਾਂ ਉਹਦਾ ਪੁਤ੍ਰ ਝੱਟ ਜਿਵਾ ਦਿਤਾ।

ਸਰਬਰ ਹੋਈ=ਲੜਾਈ, ਬਰਾਬਰੀ।

**ਅਰਥ**—(੧) ਅੱਜ ਨਾਮੇ ਨਿਰੰਕਾਰ ਦਾ ਦਰਸ਼ਨ ਕੀਤਾ ਹੈ, ਮੂਰਖ ਨੂੰ ਹੁਣ ਸਮਝਾਂਦਾ ਹਾਂ। ਹੇ ਪਾਂਡੇ! ਤੁਸਾਡੀ ਗਾਇਤ੍ਰੀ ਵੇਖੀ, ਲੋਧੇ ਦੇ ਖੇਤ ਜਾ ਪਈ, ਉਹਨੇ ਡਾਂਗ ਚੁਕ ਉਹਦੀ ਲੱਤ ਭੰਨ ਦਿੱਤੀ, ਲੰਙੀ ਲੰਙੀ ਤੁਰਦੀ ਸੀ।

(੨) ਹੇ ਪਾਂਡੇ! ਤੁਸਾਡਾ ਮਹਾਂਦੇਵ ਉਹ ਭੀ ਚਿੱਟੇ ਬਲਦ ਤੇ ਚੜ੍ਹਿਆ ਆਂਵਦਾ ਵੇਖਿਆ ਸੀ, ਪਾਰਬਤੀ ਦੇ ਘਰ ਰੋਟੀ ਸਾਸੁ ਤੇ ਉਹਦਾ ਪੁਤ ਮਾਰ ਦਿਤਾ ਸਾਸੁ।

(੩) ਹੇ ਪਾਂਡੇ! ਤੁਸਾਡਾ ਰਾਮਚੰਦ੍ਰ, ਉਹ ਭੀ ਆਇਆ ਦੇਖਿਆ ਸੀ। ਰਾਵਣ ਨਾਲ ਲੜਾਈ ਹੋ ਪਈ, ਘਰ ਦੀ ਤੀਵੀਂ ਗਵਾ ਬੈਠਾ ਸੀ।

(੪) ਹਿੰਦੂ ਅੰਨ੍ਹਾਂ ਹੈ ਤੇ ਮੁਸਲਮਾਨ ਕਾਣਾ ਹੈ, ਦੂਹਾਂ ਵਿਚੋਂ ਗਿਆਨੀ ਸਿਆਣਾ

ਹੈ। ਹਿੰਦੂ ਦੇਹੁਰਾ ਪੂਜਦੇ ਹਨ ਮੁਸਲਮਾਨ ਮਸੀਤ, ਨਾਮਦੇਵ ਉਹਦੀ ਸੇਵਾ ਕਰਦਾ ਹੈ ਜਿਹਦਾ ਨਾ ਕੋਈ ਦੇਹੁਰਾ ਨਾ ਮਸੀਤ ਹੈ।

## ਬਾਣੀ ਨਾਮਦੇਉ ਕੀ ਰਾਮਕਲੀ ਘਰੁ ੧

**ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ। ਪੰਚ ਜਨਾ ਸਿਉ ਬਾਤ ਬਤਉਆ ਚੀਤੁ ਸੁ ਡੋਰੀ ਰਾਖੀਅਲੇ॥ ੧ ॥ ਮਨੁ ਰਾਮ ਨਾਮਾ ਬੇਧੀਅਲੇ। ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥**

**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ। ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥**

**ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥ ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥**

**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ । ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥**

ਕਲਾ=ਹੁਨਰ । ਮਾਂਡੀਅਲੇ=ਥਿਰ ਰਹਿੰਦਾ ਹੈ । ਪੁਰੰਦਰੀਏ=ਸ਼ਹਰ ਦੇ ਵਿਚ। ਪਾਲਨ=ਪੰਘੂੜਾ । ਪਉਢੀਅਲੇ=ਲਿਟਾ ਦਿੰਦੀ ਹੈ,

**ਉਥਾਨਕਾ**—ਨਾਮਦੇਵ ਜੀ ਦੇ ਕੰਮ ਕਾਜ ਕਰਨ ਪੁਰ ਤ੍ਰਿਲੋਚਨ ਨੇ ਕਹਿਆ, ਤੂੰ ਰਾਮ ਨਹੀਂ ਜਪਦਾ ਤੇ ਧੰਧਿਆਂ ਵਿਚ ਹੀ ਲੱਗਾ ਰਹਿੰਦਾ ਹੈਂ ? ਆਪ ਨੇ ਉੱਤਰ ਦਿਤਾ—

**ਅਰਥ**—(੧) ਕਾਗਜ਼ ਲਿਆ ਗੁੱਡੀ ਕਟ ਕੇ ਬਣਾਈ, ਓਹ ਗੁੱਡੀ ਅਕਾਸ਼ ਵਿਚ ਫਿਰਦੀ ਹੈ। ਕਈ ਜਣਿਆਂ ਨਾਲ ਗੱਲਾਂ ਬਾਤਾਂ ਕਰਦਾ ਹੈ, ਪਰ (ਉਡਾਣ ਵਾਲੇ) ਦਾ ਚਿਤ ਡੋਰ ਵਿਚ ਹੈ। ਮਨ ਨੂੰ ਰਾਮ ਨਾਮ ਵਿਚ ਲਾ ਦਿਓ, ਜਿੱਕੁਰ (ਸੁਨਿਆਰੇ) ਦਾ ਮਨ ਸੋਨੇ ਵਿਚ ਆਪਣਾ ਹੁਨਰ ਦੱਸਣ ਵਿਚ ਲਗਿਆ ਰਹੰਦਾ ਹੈ।

(੨) ਰਾਜਾ ਦੇ ਸ਼ਹਰ ਵਿਚ ਕੁੜੀਆਂ ਘੜੇ ਲੈ ਪਾਣੀ ਭਰਿਆ। ਜਰਾ ਵਿਚਾਰ ਕਰ। ਹਸਦੀਆਂ, ਖੇਲਦੀਆਂ ਹਨ, ਪਰ ਖਿਆਲ ਗਾਗਰ ਵਿਚ ਰਖਦੀਆਂ ਹਨ।

(੩) ਇਕ ਮੰਦਰ ਹੈ ਜਿਹਦੇ ਵਿਚ ਦਸ ਦਰਵਾਜ਼ੇ ਹਨ, ਜਿਨ੍ਹਾਂ ਥਾਣੀਂ ਚਰਨ ਨੂੰ ਗਊਆਂ ਨੂੰ ਛੱਡਦੇ ਹਨ। ਪੰਜ ਕੋਹ ਤੇ ਜਾ ਗਊਆਂ ਚਾਰਦੇ ਹਨ, ਪਰ ਗਊ ਦਾ ਚਿਤ ਵੱਛੇ ਵਿਚ ਰਹੰਦਾ ਹੈ।

(੪) ਨਾਮਦੇਵ ਜੀ ਕਹੰਦੇ ਹਨ, ਹੇ ਤ੍ਰਿਲੋਚਨ ਜੀ, ਸੁਣੋ ! ਬਾਲ ਨੂੰ ਪੰਘੂੜੇ ਵਿਚ ਲਿਤਾ ਦਿੰਦੀ ਹੈ, ਅੰਦਰ ਬਾਹਰ ਕੰਮ ਵਿਚ ਰੁਝੀ ਹੋਈ (ਮਾਤਾ ਦਾ) ਖਿਆਲ ਬਾਲ ਵਿਚ ਹੀ ਰਹੰਦਾ ਹੈ।

**ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ । ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥ ੧ ॥ ਬੈਰਾਗੀ ਰਾਮਹਿ**

**ਗਾਵਉਗੋ । ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ । ॥ ੧ ॥ ਰਹਾਉ ॥**

**ਇੜਾ ਪਿੰਗਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥ ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥**

**ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ । ਅਠਸਠ ਤੀਰਥੁ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥ ੩ ॥**

**ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ । ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨਿ ਸਮਾਧਿ ਸਮਾਉਗੋ ॥ ੪ ॥ ੨ ॥**

ਸਬਦਿ ਅਤੀਤ=ਬਾਣੀ ਤੋਂ ਜੋ ਪਰੇ ਹੈ ਐਸਾ ਨਿਰੰਕਾਰ ।

ਅਨਾਹਦਿ ਰਾਤਾ ਆਕੁਲ ਕੈ ਘਰ=ਬਾਣੀ ਤੋਂ ਪਰੇ ਜੋ ਨਿਰੰਕਾਰ ਹੈ, ਉਹਦੇ ਵਿਚ ਪ੍ਰੀਤ ਕਰਦਾ ਹੋਯਾ ਅਨਾਹਦ ਸ਼ਬਦ ਜਿੱਥੇ ਆਕੁਲ (ਭਰਪੂਰ) ਹੈ ਉਸ ਘਰ ਵਿਚ ਜਾਵਾਂਗਾ ।

ਪੰਚ=ਮੁਖੀ । ਸਹਾਈ ਜਨ=ਮਿਤ੍ਰ । ਸੁੰਨ=ਬ੍ਰਹਮ ।

**ਅਰਥ**—(੧) ਬੇਦ ਪੁਰਾਨ ਤੇ ਸ਼ਾਸਤ੍ਰਾਂ ਦੇ ਜੋ ਬੇਅੰਤ ਗੀਤ ਤੇ ਕਵਿਤਾ ਹਨ ਓਹ ਹੁਣ ਨਹੀਂ ਗਾਵਾਂਗਾ । ਨਿਰੰਕਾਰ ਦਾ ਜੋ ਨਾਸ ਰਹਿਤ ਮੰਡਲ ਹੈ, ਉਹਦੇ ਵਿਚ ਅਨਹਦ ਸ਼ਬਦ ਦੀ ਬੀਣਾ ਬਜਾਵਾਂਗਾ । ਦੁਨੀਆਂ ਤੋਂ ਉਦਾਸ ਹੋ ਮੈਂ ਰਾਮ ਦਾ ਗਾਇਨ ਕਰਾਂਗਾ । ਜੋ ਨਿਰੰਕਾਰ ਬਾਣੀ ਤੋਂ ਪਰੇ ਹੈ, ਉਹਦੇ ਵਿਚ ਪ੍ਰੇਮ ਕਰਕੇ ਉਸ ਦਰਜੇ ਨੂੰ ਪੁਜਾਂਗਾ ਜਿੱਥੇ ਅਨਾਹਦ ਸ਼ਬਦ ਭਰਪੂਰ ਹੈ ।

(੨) ਇੜਾ,[1] ਪਿੰਗਲਾ ਤੇ ਸੁਖਮਨਾ ਨਾੜੀਆਂ ਵਿਚ ਪ੍ਰਾਨਾਂ ਨੂੰ ਰੋਕਾਂਗਾ, ਚੰਦ੍ਰਮਾ ਤੇ ਸੂਰਜ (ਨਾੜੀਆਂ) ਨੂੰ (ਸੁਖਮਨਾ ਵਿਚ) ਇਕੋ ਜੇਹਾ ਕਰਕੇ ਬ੍ਰਹਮ ਦੀ ਜੋਤ ਵਿਚ ਮਿਲ ਜਾਵਾਂਗਾ ।

(੩) ਤੀਰਥ ਵੇਖ ਕੇ ਜਲ ਵਿਚ ਨਹੀਂ ਵੜਾਂਗਾ, ਨਾ ਕਿਸੇ ਜੀਵ ਜੰਤੂ ਨੂੰ ਸਤਾਵਾਂਗਾ । ਗੁਰਾਂ ਨੇ ਅਠਾਹਠ ਤੀਰਥ ਅੰਤਹਕਰਨ ਵਿਚ ਹੀ ਦਸ ਦਿਤੇ ਹਨ, ਓਹਨਾਂ ਵਿਚ ਇਸ਼ਨਾਨ ਕਰਾਂਗਾ ।

(੪) ਮੁਖੀਆਂ ਤੇ ਮਿਤ੍ਰਾਂ ਤੋਂ ਨਾ ਸ਼ੋਭਾ ਕਰਾਵਾਂਗਾ, ਨਾ ਆਪਣੇ ਆਪ ਨੂੰ ਭਲਾ ਅਖਾਵਾਂਗਾ । ਨਾਮਦੇਵ ਜੀ ਕਹਿੰਦੇ ਹਨ, ਹਰੀ ਵਿਚ ਚਿਤ ਲਗਾ ਸਮਾਧੀ ਵਿਚ ਜਾ ਕੇ ਬ੍ਰਹਮ ਵਿਚ ਜਾ ਸਮਾਵਾਂਗਾ[2] ।

**ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ । ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥ ੧ ॥ ਰਾਮ ਕੋਇ ਨ ਕਿਸਹੀ**

---

1. ਇੜਾ ਦਾ ਨਾਮ ਚੰਦ੍ਰਮਾ ਨਾੜੀ ਵੀ ਹੈ ਅਤੇ ਪਿੰਗਲਾ ਦਾ ਨਾਮ ਸੂਰਜ । ਇੜਾ ਨਾੜੀ ਖੱਬੀ ਸੁਰ ਚਲਾਂਦੀ ਹੈ ਅਤੇ ਪਿੰਗਲਾ ਸੱਜੀ ।

2. ਜਾਂ ਹਰੀ ਵਿਚ ਚਿਤ ਲਗਾ ਅਫੁਰ ਸਮਾਧੀ ਵਿਚ ਜਾ ਸਮਾਵਾਂਗਾ ।

**ਕੇਰਾ। ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ॥ ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ॥ ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥ ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ। ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥੩॥੩॥**

ਖੇਚਰ=(ਖੇਚਰੀ ਮੁਦਰਾ) ਇਹ ਇਕ ਹਠ ਯੋਗ ਦਾ ਸਾਧਨ ਹੈ। ਜੀਭ ਨੂੰ ਉਲਟਾ ਕੇ ਸੰਘ ਵਿਚ ਲਿਜਾ ਉਹਦੇ ਨਾਲ ਸੰਘ ਦੀ ਜੋ ਖੋਪਰੀ ਵਾਲੀ ਮੋਰੀ ਹੈ ਉਹਨੂੰ ਬੰਦ ਕਰਦੇ ਹਨ।

**ਉਥਾਨਕਾ**—ਕਈ ਪੁਰਸ਼ ਕਰਮਾਂ ਨੂੰ ਸੰਸਾਰ ਦੀ ਉਤਪਤੀ ਦਾ ਕਾਰਨ ਦਸਦੇ ਹਨ, ਕਈ ਤੱਤਾਂ ਨੂੰ, ਕਈ ਨਾਸਤਕ ਇਹ ਕਹਿੰਦੇ ਹਨ ਕਿ ਮਨੁਖ ਮਨੁਖ ਤੋਂ ਹੁੰਦਾ ਹੈ, ਹੋਰ ਕਰਤਾ ਕੋਈ ਨਹੀਂ, ਓਹਨਾਂ ਪ੍ਰਤਿ ਨਾਮਦੇਵ ਜੀ ਪ੍ਰਸ਼ਨ ਕਰਦੇ ਹਨ, "ਮੁੱਢ ਕਿਕੁਰ ਤੋਰੋਗੇ ?"

**ਅਰਥ**—(੧) ਜਦੋਂ ਮਾਂ ਨਹੀਂ ਸੀ, ਬਾਪ ਨਹੀਂ ਸੀ, ਨਾ ਕਰਮ ਹੁੰਦਾ ਸੀ, ਨਾ ਕਰਮ ਕਰਨ ਵਾਲਾ ਸਰੀਰ ਸੀ, ਨਾ ਤੁਸੀਂ, ਨਾ ਮੈਂ, ਓਦੋਂ ਕੌਣ ਕਿਥੇ ਜੰਮਿਆਂ ? ਹੇ ਨਿਰੰਕਾਰ ! ਕੋਈ ਭੀ ਕਿਸੇ ਦਾ ਨਹੀਂ, ਇਹ ਤਾਂ ਰੁਖ ਤੇ ਪੰਛੀਆਂ ਦੇ ਰਾਤ ਕੱਟਣ ਵਾਂਗ ਹੈ।

(੨) ਜਦੋਂ ਚੰਦ ਨਹੀਂ ਸੀ, ਸੂਰਜ ਨਹੀਂ ਸੀ, ਪਾਣੀ ਪਉਣ ਮਿਲੇ ਹੋਏ ਸਨ, ਨਾ ਸ਼ਾਸਤ੍ਰ ਸੀ ਨਾ ਵੇਦ ਸੀ, ਓਦੋਂ ਕਰਮ ਕਿਥੋਂ ਆ ਗਇਆ ?

(੩) ਖੇਚਰ ਭੂਚਰ ਆਦਿ ਜੋਗ ਦੇ ਸਾਧਨ ਤੇ ਤੁਲਸੀ ਮਾਲਾ ਇਹ ਸਭ ਗੁਰਾਂ ਦੀ ਕਿਰਪਾ ਵਿਚ ਮੈਨੂੰ ਲੱਭ ਪੈਂਦੇ ਹਨ[1]। ਨਾਮਾ ਬੇਨਤੀ ਕਰਦਾ ਹੈ, ਨਿਰੰਕਾਰ ਹੀ ਪਰਮ ਤੱਤ (ਵੱਡੀ ਅਸਲੀਅਤ) ਹੈ, ਉਹਨੇ ਆਪ ਸਤਿਗੁਰਾਂ ਵਿਚ ਹੋਕੇ ਮੈਨੂੰ ਇਹ ਗੱਲ ਜਣਾ ਦਿੱਤੀ ਹੈ।

## ਰਾਮਕਲੀ ਘਰੁ ੨

**ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ। ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥ ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ। ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ॥**

**ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰਿ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ। ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥**

---

1. ਗੁਰਾਂ ਦੀ ਕਿਰਪਾ ਵਿਚ ਸਭ ਕੁਝ ਆ ਗਇਆ।

ਭੂਚਰ=ਭੂਚਰੀ ਮੁਦ੍ਰਾ—ਆਸਣ ਲਗਾ ਕੇ ਭਰਵੱਟਿਆਂ ਦੇ ਵਿਚਕਾਰ ਨਿਗ੍ਹਾ ਟਿਕਾ ਕੇ ਪ੍ਰਾਣ ਅਤੇ ਅਪਾਨ ਦਾ ਮੇਲ ਕਰਨ ਦੀ ਕਿਰਿਆ।

**ਅਸੁ ਦਾਨੁ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ । ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਉ ਨ ਪੂਜੈ ॥ ੩ ॥**

**ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ ਲੀਜੈ । ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥ ੪ ॥ ੪ ॥**

ਕਲਪੁ=(ਸਰੀਰ ਦੇ ਦੁਖ ਤੇ ਬੁਢੇਪੇ ਦੀ ਜੜ੍ਹ ਕੱਟਨ ਲਈ) ਚਿਰ ਤਕ ਦਵਾ ਦਾਰੂ ਕਰਨਾ ।

ਸੋਨਾ ਗਰਭ ਦਾਨ ਦੀਜੈ=ਫਲ ਆਦਿਕਾਂ ਵਿਚ ਲੁਕਾ ਸੋਨਾ ਦਾਨ ਦੇਣਾ । ਅਸੁ=ਘੋੜਾ । ਆਤਮ=ਦੇਹ ।

**ਅਰਥ**—(੧) ਬਨਾਰਸ ਵਿਚ ਜਾ ਉਲਟਾ ਲਟਕ ਕੇ ਤਪ ਕਰੇ, ਤੀਰਥਾਂ ਪੁਰ ਦੇਹ ਤਿਆਗੇ, ਸਰੀਰ ਨੂੰ ਅੱਗ ਵਿਚ ਸਾੜੇ ਜਾਂ (ਰੋਗਾਦਿ ਦੂਰ ਕਰਕੇ ਚਿਰੰਜੀਵ ਹੋਣ ਲਈ) ਦਵਾ ਦਾਰੂ ਕਰੇ, ਅਸੁਮੇਧ ਜੱਗ ਕਰੇ, ਸੋਨਾ ਲੁਕਾ ਕੇ ਦਾਨ ਕਰੇ, ਤਾਂ ਭੀ ਰਾਮ ਨਾਮ ਦੇ ਬਰਾਬਰ ਨਹੀਂ ਪੁੱਜਦਾ । ਹੇ ਮਨ ! ਪਖੰਡ ਛੱਡ ਦੇ ਛੱਡ ਦੇ, ਛਲ ਨਾ ਕਰ, ਨਿਤਾਪ੍ਰਤਿ ਹਰੀ ਦਾ ਨਾਮ ਲੈ ।

(੨) ਕੁੰਭ ਦੇ ਸਮੇਂ ਗੰਗਾ ਜਾਂ ਗੁਦਾਵਰੀ ਜਾਈਏ, ਕੇਦਾਰਾ ਵਿਚ ਇਸ਼ਨਾਨ ਕਰੀਏ, ਗੋਮਤੀ ਦੇ ਕੰਢੇ ਹਜ਼ਾਰ ਗਊ ਦਾਨ ਕਰੀਏ, ਕ੍ਰੋੜਾਂ ਹੀ ਤੀਰਥ ਪਰਸੀਏ, ਹਮਾਲੇ ਪਹਾੜ ਤੇ ਜਾਂ (ਬਰਫ ਵਿਚ) ਸਰੀਰ ਗਾਲ ਦੇਈਏ, ਤਾਂ ਭੀ ਇਹ ਸਭ ਕੁਝ ਰਾਮ ਨਾਮ ਦੇ ਬਰਾਬਰ ਨਹੀਂ ਪੁੱਜਦਾ ।

(੩) ਘੋੜੇ ਦਾ ਦਾਨ, ਹਾਥੀ ਦਾ ਦਾਨ, ਸੇਜ, ਇਸਤ੍ਰੀ, ਪ੍ਰਿਥਵੀ ਦਾ ਦਾਨ, ਐਹੋ ਜੇਹੇ ਦਾਨ ਰੋਜ਼ ਰੋਜ਼ ਕਰੇ, ਸਰੀਰ ਨੂੰ ਖੂਬ ਸੁਧ ਕਰੇ, ਆਪਣੇ ਨਾਲ ਤੋਲ ਕੇ ਸੋਨਾ ਦਾਨ ਦੇਵੇ, ਤਾਂ ਭੀ ਰਾਮ ਨਾਮ ਦੇ ਬਰਾਬਰ ਨਹੀਂ ਪੁੱਜਦਾ ।

(੪) ਮਨ ਵਿਚ ਨਾ ਗੁੱਸਾ ਕਰੀਏ[1], ਨਾ ਜਮ ਨੂੰ ਦੋਸ ਦੇਈਏ, ਬਾਣੀ ਤੋਂ ਪਰੇ ਜੋ ਪਵਿੱਤ੍ਰ ਦਰਜਾ ਹੈ, ਉਹਨੂੰ ਖੋਜ ਲਈਏ । ਦਸਰਥ ਰਾਜਾ ਦੇ ਪੁੱਤ੍ਰ ਦਾ ਜੋ ਰਾਜਾ ਹੈ[2] ਓਹ ਮੇਰਾ ਰਾਮ ਚੰਦ ਹੈ । ਨਾਮ ਦੇਵ ਬੇਨਤੀ ਕਰਦਾ ਹੈ, ਉਸ ਤੱਤ ਰੂਪ (ਦੇ ਨਾਮ) ਦਾ ਅੰਮ੍ਰਿਤ ਰਸ ਪੀਵੀਏ ।

---

1. ਇਹ ਕਹਕੇ ਜੇ ਸਾਡੇ ਭਾਗ ਹੀ ਇਹੋ ਜੇਹੇ ਹਨ, ਖਿੱਝੀਏ ਨਾ, ਨਾ ਹੀ ਜਮਾਂ ਨੂੰ ਗਾਲਾਂ ਕੱਢੀਏ ।

2. ਭਾਵ ਨਿਰੰਕਾਰ । ਰਾਮਚੰਦ ਦਾ ਬੀ ਜੋ ਰੱਬ ਹੈ ।

## ਰਾਗ ਮਾਲੀ ਗਉੜਾ

## ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ

੧ ਓ ਸਤਿਗੁਰਪ੍ਰਸਾਦਿ ॥

**ਧੰਨਿ ਧੰਨਿ ਓ ਰਾਮ ਬੇਨੁ ਬਾਜੈ । ਮਧੁਰ ਮਧੁਰ ਧੁਨਿ ਅਨਹਤ ਗਾਜੈ ॥ ੧ ॥ ਰਹਾਉ ॥ ਧਨਿ ਧਨਿ ਮੇਘਾ ਰੋਮਾਵਲੀ । ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥ ੧ ॥**

**ਧਨਿ ਧਨਿ ਤੂ ਮਾਤਾ ਦੇਵਕੀ । ਜਿਹ ਗ੍ਰਿਹ ਰਮਈਆ ਕਵਲਾਪਤੀ ॥ ੨ ॥**

**ਧਨਿ ਧਨਿ ਬਨਖੰਡ ਬਿੰਦ੍ਰਾਬਨਾ । ਜਹ ਖੇਲੈ ਸ੍ਰੀ ਨਾਰਾਇਨਾ ॥ ੩ ॥**

**ਬੇਨੁ ਬਜਾਵੈ ਗੋਧਨੁ ਚਰੈ । ਨਾਮੇ ਕਾ ਸੁਆਮੀ ਆਨਦ ਕਰੈ ॥ ੪ ॥ ੧ ॥**

ਰਾਮ=ਸੁੰਦਰ । ਮੇਘਾ=ਭੇਡੂ । ਰੋਮਾਵਲੀ=ਉੱਨ । ਰਮਈਆ=ਰਮਣ ਕਰੈਯਾ । ਕੌਤਕਕਹਾਰ । ਗੋਧਨੁ=ਗਊਆਂ ਦਾ ਵੱਗ ।

**ਅਰਥ**—(੧) ਧੰਨ ਹੈ ਧੰਨ ਹੈ ਓਹ ਬਾਂਸਰੀ ਜੋ ਸੁੰਦਰ ਵੱਜਦੀ ਹੈ, ਜਿਹਦੀ ਅਵਾਜ਼ ਮਿੱਠੀ ਅਨਹਦ ਸ਼ਬਦ ਵਾਂਗ ਗੂੰਜਦੀ ਹੈ। ਧੰਨ ਹੈ ਉਹ ਭੇਡੂ ਤੇ ਧੰਨ ਹੈ ਉਹਦੀ ਉੱਨ, ਜਿਹਦੀ ਕੰਬਲੀ ਕ੍ਰਿਸ਼ਨ ਜੀ ਉਪਰ ਲੈਂਦੇ ਹਨ ।

(੨) ਹੇ ਮਾਤਾ ਦੇਵਕੀ ! ਤੂੰ ਭੀ ਧੰਨ ਹੈਂ, ਜਿਹਦੇ ਘਰ ਕੌਤਕਹਾਰ ਲੱਛਮੀ ਦੇ ਪਤੀ (ਵਿਸ਼ਨੂ) ਪ੍ਰਗਟ ਹੋਏ ।

(੩) ਧੰਨ ਹੈ ਧੰਨ ਹੈ ਬਿੰਦ੍ਰਾਬਨ ਦਾ ਜੰਗਲ, ਜਿਸ ਵਿਚ ਸ੍ਰੀ ਨਾਰਾਇਣ ਜੀ ਕੌਤਕ ਕਰਦੇ ਹਨ ।

(੪) ਬਾਸਰੀ ਵਜਾਂਦਾ ਹੈ, ਗਊਆਂ ਦਾ ਵੱਗ ਚਾਰਦਾ ਹੈ, ਤੇ ਨਾਮੇ ਦਾ ਸੁਾਮੀ ਆਨੰਦ ਕਰਦਾ ਹੈ ।[1]

**ਮੇਰੌ ਬਾਪ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥ ੧ ॥ ਰਹਾਉ ॥**
**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ।**
**ਦੁਹਸਾਸਨ ਕੀ ਸਭਾ ਦ੍ਰੋਪਦੀ ਅੰਬਰ ਲੇਤ ਉਬਾਰੀਅਲੇ ॥ ੧ ॥**
**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ । ਐਸਾ ਅਧਮੁ ਅਜਾਤਿ ਨਾਮ ਦੇਉ ਤਉ ਸਰਨਾਗਤਿ ਆਈਅਲੇ ॥ ੨ ॥ ੨ ॥**

ਕੇਸੌ=ਲੰਮੇ ਕੇਸਾਂ ਵਾਲਾ । ਪਾਵਨ=ਪਵਿੱਤ੍ਰ ।

**ਅਰਥ**—(੧) ਹੇ ਮੇਰੇ ਪਿਤਾ ਮਾਧੋ ! ਲੰਮੇ ਕੇਸਾਂ ਵਾਲੇ ਸਾਂਵਲੇ ਬੀਠੁਲ ! ਤੂੰ ਧੰਨ ਹੈਂ ! ਹੱਥ ਵਿਚ ਚੱਕ੍ਰ ਫੜ ਤੂੰ ਬੈਕੁੰਠ ਤੋਂ ਆਇਆ ਤੇ ਗਜ ਨਾਮ ਹਾਥੀ ਦੇ

1. ਭਾਵ ਲਈ ਦੇਖੋ ਇਸ ਗ੍ਰੰਥ ਦੇ ਆਦਿ ਵਿਚ ਲਿਖੀ ਸਾਰੀ ਵਿਆਖਿਆ ।

ਪ੍ਰਾਣ ਬਚਾਏ । ਦੁਹਸਾਸਨ ਦੀ ਸਭਾ ਵਿਚ ਦ੍ਰੋਪਦੀ ਦੇ ਲੀੜੇ ਲਾਹੇ ਜਾਂਦੇ ਸਨ, ਉਹਨੂੰ ਬਚਾਇਆ ।

(੨) ਗੋਤਮ ਦੀ ਇਸਤ੍ਰੀ ਅਹਿੱਲਿਆ ਤੁਸਾਂ ਤਾਰੀ, ਹੋਰ ਕਿੰਨੇ ਹੀ ਪਵਿੱਤ੍ਰ ਕੀਤੇ ਤੇ ਤਾਰੇ । ਨਾਮਦੇਵ ਜਿਹੜਾ ਕਿ ਅਜੇਹਾ ਹੀ ਨੀਚ ਤੇ ਕੁਜਾਤ ਹੈ, ਤੇਰੀ ਸ਼ਰਣ ਆਯਾ ਹੈ ।

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ। ਰਾਮ ਬਿਨਾ ਕੋ ਬੋਲੈ ਰੇ ॥ ੧ ॥ ਰਹਾਉ ॥**
**ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ । ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥ ੧ ॥**
**ਏਕਲ ਚਿੰਤਾ ਰਾਖੁ ਅਨੰਤਾ ਅਉਰੁ ਤਜਹੁ ਸਭੁ ਆਸਾ ਰੇ । ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕਰੁ ਕੋ ਦਾਸਾ ਰੇ ॥ ੨ ॥ ੩ ॥**

ਕੁੰਜਰ=ਹਾਥੀ । ਭਾਜਨ=ਭਾਂਡੇ । ਅਸਥਾਵਰ=ਇਕ ਥਾਂ ਖਲੋਤੇ ਰੁਖ ਆਦਿ । ਜੰਗਮ=ਤੁਰਨ ਫਿਰਨ ਵਾਲੇ ।

**ਅਰਥ**—(੧) ਸਾਰਿਆਂ ਘਟਾਂ ਵਿਚ ਰਾਮ ਹੀ ਬੋਲਦਾ ਹੈ, ਰਾਮ ਬਿਨਾ ਹੇ ਭਾਈ ! ਹੋਰ ਕੌਣ ਬੋਲਦਾ ਹੈ ? ਇਕੋ ਮਿੱਟੀ ਤੋਂ ਹਾਥੀ ਤੇ ਕੀੜੀ ਬਣੇ ਹਨ, ਸਮਝੋ ਇਹ ਕਈ ਤਰ੍ਹਾਂ ਦੇ ਭਾਂਡੇ ਹਨ । ਜੜ ਵਸਤਾਂ ਵਿਚ, ਤੁਰਨ ਵਾਲੇ ਕੀੜੇ ਪਤੰਗਿਆਂ ਵਿਚ, ਸਭ ਵਿਚ ਨਿਰੰਕਾਰ ਵਿਆਪਕ ਹੈ ।

(੨) ਹੋਰ ਸਾਰੀਆਂ ਆਸਾਂ ਛੱਡ ਕੇ ਇਕ ਅਨੰਤ ਦਾ ਹੀ ਖਿਆਲ ਰੱਖ । ਨਾਮਦੇਵ ਜੀ ਬੇਨਤੀ ਕਰਦੇ ਹਨ, ਹੁਣ ਅਸੀਂ ਨਿਸਕਾਮ ਹੋ ਗਏ ਹਾਂ । ਮਾਲਿਕ ਕੌਣ ਤੇ ਦਾਸ ਕੌਣ[1] ?

## ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧

ੴ ਸਤਿਗੁਰਪ੍ਰਸਾਦਿ ॥

**ਰੇ ਜਿਹਬਾ ਕਰਉ ਸਤ ਖੰਡ । ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥ ੧ ॥ ਰੰਗੀ ਲੇ ਜਿਹਬਾ ਹਰਿ ਕੈ ਨਾਇ । ਸੁਰੰਗ ਰੰਗੀਲੇ ਹਰਿ ਧਿਆਇ ॥ ੧ ॥ ॥ ਰਹਾਉ ॥**
**ਮਿਥਿਆ ਜਿਹਬਾ ਅਵਰੇ ਕਾਮ । ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥ ੨ ॥**
**ਅਸੰਖ ਕੋਟਿ ਅਨ ਪੂਜਾ ਕਰੀ । ਏਕ ਨ ਪੂਜਸਿ ਨਾਮੈ ਹਰੀ ॥ ੩ ॥**
**ਪ੍ਰਣਵੈ ਨਾਮ ਦੇਉ ਇਹੁ ਕਰਣਾ । ਅਨੰਤ ਰੂਪ ਤੇਰੇ ਨਾਰਾਇਣਾ ॥ ੪ ॥ ੧ ॥**

ਜਾਮਿ=ਜਿਸ ਵੇਲੇ । ਸਤ=ਸੌ । ਪੂਜਸਿ=ਪੁਜਦੀ ।

**ਅਰਥ**—(੧) ਹੇ ਜੀਭ ! ਜਿਸ ਵੇਲੇ ਤੂੰ ਨਿਰੰਕਾਰ ਦਾ ਨਾਮ ਨ ਉਚਾਰੇਂ, ਮੈਂ ਤੇਰੇ

1. ਬਿਨਾ ਨਿਰੰਕਾਰ ਨਾ ਕੋਈ ਸਾਡਾ ਮਾਲਿਕ ਹੈ, ਨਾ ਅਸੀਂ ਕਿਸੇ ਦੇ ਦਾਸ ਹਾਂ ।

ਸੋ ਟੱਟੇ ਕਰ ਦਿਆਂ। ਮੈਂ ਹਰੀ ਦੇ ਨਾਮ ਦੀ ਰੰਙਣ ਜੀਭ ਨੂੰ ਚੜ੍ਹਾ ਲਈ ਹੈ। 'ਹਰੀ' 'ਹਰੀ' ਜਪ ਕੇ ਸੁਹਣੀ ਰੰਙਣ ਵਿਚ ਰੰਗ ਲਈ ਹੈ।

(੨) ਹੋਰ ਕੰਮਾਂ ਵਿਚ ਲਗੀ ਜੀਭ ਬਿਅਰਥ ਹੈ, ਨਿਰਬਾਣ ਪਦ ਤਾਂ ਇਕ ਹਰੀ ਦਾ ਨਾਮ ਹੀ ਹੈ।

(੩) ਕਰੋੜਾਂ ਹੀ ਸਗੋਂ ਅਣਗਿਣਤ ਹੋਰ ਪੂਜਾ ਕੀਤੀਆਂ, ਪਰ ਉਹ ਇਕ (ਵੇਰ ਉਚਾਰੇ) ਹਰੀ ਦੇ ਨਾਮ ਦੇ ਬਰਾਬਰ ਨਹੀਂ ਪੁਜਦੀਆਂ।

(੪) ਨਾਮਦੇਉ ਬੇਨਤੀ ਕਰਦਾ ਹੈ, ਹੁਣ ਮੇਰਾ[1] ਇਹੋ ਹੀ ਕੰਮ ਹੈ। ਹੇ ਨਿਰੰਕਾਰ ਤੇਰੇ ਬੇਅੰਤ ਰੂਪ ਹਨ।

**ਪਰ ਧਨ ਪਰ ਦਾਰਾ ਪਰ ਹਰੀ। ਤਾਕੇ ਨਿਕਟਿ ਬਸੈ ਨਰਹਰੀ ॥ ੧ ॥ ਜੋ ਨ ਭਜੰਤੇ ਨਾਰਾਇਣਾ। ਤਿਨਕਾ ਮੈ ਨ ਕਰਉ ਦਰਸਨਾ ॥ ੧ ॥ ਰਹਾਉ ॥**
**ਜਿਨਕੈ ਭੀਤਰਿ ਹੈ ਅੰਤਰਾ। ਜੈਸੇ ਪਸੁ ਤੈਸੇ ਓਇ ਨਰਾ ॥ ੨ ॥**
**ਪ੍ਰਣਵਤਿ ਨਾਮਦੇਉ ਨਾਕਹਿ ਬਿਨਾ। ਨਾ ਸੋਹੈ ਬਤੀਸ ਲਖਨਾ ॥ ੩ ॥ ੨ ॥**

**ਅਰਥ**—(੧) ਜਿਸ ਨੇ ਪਰਾਏ ਧਨ ਤੇ ਪਰਾਈ ਇਸਤ੍ਰੀ ਦਾ ਤਿਆਗ ਕੀਤਾ ਹੈ, ਉਸ ਮਨੁਖ ਦੇ ਹਰੀ ਨੇੜੇ ਹੀ ਵਸਦਾ ਹੈ। ਜੋ ਨਿਰੰਕਾਰ ਦਾ ਭਜਨ ਨਹੀਂ ਕਰਦੇ ਮੈਂ ਉਹਨਾਂ ਦਾ ਦਰਸ਼ਨ ਨਹੀਂ ਕਰਦਾ।

(੨) ਜਿਨ੍ਹਾਂ ਦੇ ਅੰਦਰ ਅਜੇ ਭੇਦ ਹੈ[2] ਜੇਹੋ ਜੇਹੇ ਪਸ਼ੂ ਹਨ ਉਹੋ ਜੇਹੇ ਓਹ ਮਨੁਖ ਹਨ।

(੩) ਨਾਮਦੇਵ ਬੇਨਤੀ ਕਰਦਾ ਹੈ, ਭਾਵੇਂ ਹੋਰ ਬੱਤੀ ਸੁਭ ਲੱਖਣ ਹੋਣ, ਪਰ ਮਨੁਖ ਨੱਕ ਬਿਨਾ ਸੁਹਣਾ ਨਹੀਂ ਲੱਗਦਾ।

**ਦੂਧ ਕਟੋਰੈ ਗਡਵੈ ਪਾਨੀ। ਕਪਲ ਗਾਇ ਨਾਮੈ ਦੁਹਿ ਆਨੀ ॥ ੧ ॥ ਦੂਧ ਪੀਉ ਗੋਬਿੰਦੇ ਰਾਇ। ਦੂਧੁ ਪੀਉ ਮੇਰੋ ਮਨੁ ਪਤੀਆਇ। ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥**
**ਸੋੁਇਨ ਕਟੋਰੀ ਅੰਮ੍ਰਿਤ ਭਰੀ। ਲੈ ਨਾਮੈ ਹਰਿ ਆਗੈ ਧਰੀ ॥ ੨ ॥**
**ਏਕੁ ਭਗਤੁ ਮੇਰੇ ਹਿਰਦੇ ਬਸੈ। ਨਾਮੇ ਦੇਖਿ ਨਰਾਇਨੁ ਹਸੈ ॥ ੩ ॥**
**ਦੂਧੁ ਪੀਆਇ ਭਗਤੁ ਘਰਿ ਗਇਆ। ਨਾਮੇ ਹਰਿ ਕਾ ਦਰਸਨੁ ਭਇਆ ॥ ॥੪॥੩॥**

ਰਿਸਾਇ=ਗੁੱਸੇ ਹੁੰਦਾ ਹੈ।

**ਉਥਾਨਕਾ**—ਲਿਖਿਆ ਹੈ ਕਿ ਇਕੇਰਾਂ ਨਾਮਦੇਵ ਜੀ ਦਾ ਨਾਨਾ (ਕਈ ਕਹਿੰਦੇ ਹਨ ਬਾਪੂ) ਕਿਤੇ ਬਾਹਰ ਗਇਆ ਤੇ ਆਖ ਗਇਆ ਜੁ ਪਿੱਛੋਂ ਠਾਕਰਾਂ ਨੂੰ ਭੋਗ ਲਾ ਦੇਣਾ। ਨਾਮਦੇਵ ਭੋਲਾ ਭਾਲਾ ਸੀ, ਉਹਨੇ ਸਮਝਿਆ ਜੁ ਠਾਕਰ ਸਚ ਮੁਚ ਛਕਦੇ ਹਨ। ਉਹ ਦੁਧ ਲੈ ਕੇ ਜਾ ਹਾਜ਼ਰ ਹੋਇਆ, ਤੇ ਲੱਗਾ ਬੇਨਤੀ ਕਰਨ, ਪਰ ਠਾਕਰ

1. ਭਾਵ ਹਰੀ ਦੇ ਨਾਮ ਦਾ ਜਾਪ ਹੀ।
2. ਜੋ ਸਭ ਵਿਚ ਇਕ ਨਹੀਂ ਦੇਖਦੇ।

ਦੂਧ ਨਾ ਪੀਣ, ਅੰਤ ਬੇਨਤੀਆਂ ਕਰਦਿਆਂ ਕਰਦਿਆਂ ਉਹਦਾ ਮਨ ਇਕਾਗਰ ਹੋ ਗਇਆ ਤੇ ਉਹਨੂੰ ਹਰੀ ਦਾ ਦਰਸ਼ਨ ਹੋਇਆ।

**ਅਰਥ**—(੧) ਕਪਲਾ ਗਊ ਨਾਮੇ ਨੇ ਚੋ ਲਿਆਂਦੀ ਤੇ ਕਟੋਰੇ ਵਿਚ ਦੁੱਧ ਪਾ ਗੜਵਾ ਜਲ ਦਾ ਲਇਆ, (ਠਾਕਰਾਂ ਅੱਗੇ ਦੁਧ ਰੱਖ ਕੇ ਕਹਿਆ) ਹੇ ਮੇਰੇ ਗੋਬਿੰਦ ਰਾਇ! ਦੁਧ ਪੀਓ, ਦੁਧ ਪੀਓ ਜੋ ਮੇਰਾ ਮਨ ਰਾਜੀ ਹੋ ਜਾਏ, ਨਾ ਪੀਓਗੇ ਤਾਂ ਘਰ ਦਾ ਵੱਡਾ ਗੁੱਸੇ ਹੋਵੇਗਾ।

(੨) ਸੋਨੇ ਦੀ ਕਟੋਰੀ ਦੁਧ ਨਾਲ ਭਰੀ, ਭਰਕੇ ਨਾਮੇ ਨੇ ਹਰੀ ਦੇ ਅਗੇ ਰੱਖੀ (ਤੇ ਕਹਿਆ)

(੩) ਤੇਰੀ ਹੀ ਇਕ ਭਗਤੀ ਦਾ ਮੇਰੇ ਦਿਲ ਵਿਚ ਵਾਸ ਹੈ। ਨਾਮੇ ਨੂੰ ਵੇਖ ਵੇਖ ਨਿਰੰਕਾਰ ਹੱਸਦਾ ਸੀ।

(੪) ਭੋਗ ਲਾ ਕੇ ਭਗਤ ਘਰ ਨੂੰ ਗਇਆ। ਨਾਮੇ ਨੂੰ ਹਰੀ ਦਾ ਦਰਸ਼ਨ ਹੋਇਆ।

**ਮੈ ਬਉਰੀ ਮੇਰਾ ਰਾਮੁ ਭਤਾਰੁ। ਰਚਿ ਰਚਿ ਤਾਕਉ ਕਰਉ ਸਿੰਗਾਰੁ॥ ੧॥**
**ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ। ਤਨੁ ਮਨੁ ਰਾਮ ਪਿਆਰੇ ਜੋਗੁ॥ ੧॥ ਰਹਾਉ॥**
**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ। ਰਸਨਾ ਰਾਮ ਰਸਾਇਨੁ ਪੀਜੈ॥ ੨॥**
**ਅਬ ਜੀਅ ਜਾਨਿ ਐਸੀ ਬਨਿ ਆਈ। ਮਿਲਉ ਗੁਪਾਲ ਨੀਸਾਨੁ ਬਜਾਈ॥ ੩॥**
**ਉਸਤਤਿ ਨਿੰਦਾ ਕਰੈ ਨਰੁ ਕੋਈ। ਨਾਮੇ ਸ੍ਰੀ ਰੰਗੁ ਭੇਟਲ ਸੋਈ॥ ੪॥ ੪॥**

ਬਾਦੁ ਬਿਬਾਦੁ=ਬਹਿਸ ਮੁਬਾਹਿਸਾ, ਬੋਲੀ ਠੋਲੀ। ਸ੍ਰੀ ਰੰਗ=ਨਿਰੰਕਾਰ।
ਨੀਸਾਨ=ਚੋਂਗਾ।

**ਅਰਥ**—(੧) ਮੈਂ ਆਪਣੇ ਪਤੀ ਰਾਮ ਦੇ ਮਗਰ ਬਾਵਲੀ ਹੋ ਗਈ ਹਾਂ, ਬਣ ਬਣ ਕੇ ਉਹਦੇ ਲਈ ਸਿੰਗਾਰ ਕਰਦੀ ਹਾਂ। ਤੁਸੀਂ ਹੇ ਲੋਗੋ! ਭਾਵੇਂ ਨਿੰਦੀ ਜਾਓ, ਚੰਗੀ ਤਰ੍ਹਾਂ ਨਿੰਦੀ ਜਾਓ, ਅੱਛੀ ਤਰ੍ਹਾਂ ਨਿੰਦੀ ਜਾਓ, ਮੇਰਾ ਤਾਂ ਮਨ ਤੇ ਤਨ ਦੋਵੇਂ ਪਿਆਰੇ ਰਾਮ ਹੀ ਜੋਗੇ ਹਨ।

(੨) ਹੇ ਰਸਨਾ! ਝਗੜਾ ਬਹਿਸ ਕਿਸੇ ਨਾਲ ਨਹੀਂ ਕਰਨੀ, ਤੂੰ ਰਾਮ ਦਾ ਅੰਮ੍ਰਿਤ ਛਕੀ ਜਾਹ।

(੩) ਹੁਣ ਮੇਰੇ ਦਿਲ ਨੇ ਜਾਂਣ ਲਇਆ ਹੈ ਜੋ ਅਜੇਹਾ ਪ੍ਰਬੰਧ ਹੋ ਚੁਕਿਆ ਹੈ ਜੁ ਮੈਂ ਡੰਕੇ ਦੀ ਚੋਟ ਨਾਲ ਗੋਪਾਲ ਨੂੰ ਮਿਲਾਂਗਾ।

(੪) ਕੋਈ ਮਨੁੱਖ ਭਾਵੇਂ ਪਿਆ ਉਸਤਤ ਨਿੰਦਾ ਕਰੇ, ਨਾਮੇ ਨੂੰ ਉਹ ਨਿਰੰਕਾਰ ਮਿਲ ਗਇਆ ਹੈ।

**ਕਬਹੂ ਖੀਰਿ ਖਾਂਡ ਘੀਉ ਨ ਭਾਵੈ। ਕਬਹੂ ਘਰ ਘਰ ਟੂਕ ਮੰਗਾਵੈ। ਕਬਹੂ ਕੂਰਨੁ ਚਨੇ ਬਿਨਾਵੈ॥ ੧॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ। ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ॥ ੧॥ ਰਹਾਉ॥**

**ਕਬਹੂ ਤੁਰੇ ਤੁਰੰਗ ਨਚਾਵੈ । ਕਬਹੂ ਪਾਇ ਪਨਹੀਓ ਨ ਪਾਵੈ ॥ ੨ ॥**
**ਕਬਹੂ ਖਾਟ ਸੁਪੇਦੀ ਸੁਵਾਵੈ । ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥**
**ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ । ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ ੪ ॥ ੫ ॥**

ਕੂਰਨ=ਉੱਬਲੇ ਹੋਏ ਚਾਵਲ । ਬਿਨਾਵੈ=ਚੁਗਾਂਦਾ । ਤੁਰੇ=ਤੁਰਕੀ ਘੋੜੇ । ਪਨਹੀਓ=ਪਨਹੀ (ਜੁਤੀ) । ਪੈਆਰੁ=ਇਕ ਜਿਨਸ ਦਾ ਘਾਹ ਹੈ ।

**ਅਰਥ**—(੧) ਕਦੀ ਤਾਂ ਖੰਡ ਖੀਰ ਤੇ ਘਿਉ ਚੰਗਾ ਨਹੀਂ ਲੱਗਦਾ, ਕਦੀ ਘਰ ਘਰ ਦੇ ਟੂਕ ਮੰਗਾਂਵਦਾ ਹੈ, ਕਦੀ ਉੱਬਲੇ ਹੋਏ ਚਾਵਲਾਂ ਤੇ ਚਣਿਆ (ਦੇ ਦਾਣੇ) ਚੁਗਾਂਵਦਾ ਹੈ । ਹੇ ਭਾਈ ! ਜਿੱਕੁਰ ਰਾਮ ਰਖੇ ਉੱਕਰ ਹੀ ਰਹਣਾ ਜੋਗ ਹੈ, ਹਰੀ ਦੀ ਵਡਿਆਈ ਕੁਝ ਕਥਨ ਵਿਚ ਨਹੀਂ ਆ ਸਕਦੀ ।

(੨) ਕਦੀ ਤਾਂ ਤਾਜੀ ਘੋੜੇ ਨਚਾਉਂਦਾ ਹੈ, ਕਦੀ ਪੈਰਾਂ ਨਾਲ ਜੁੱਤੀ ਭੀ ਨਹੀਂ ਲਭਦੀ ।

(੩) ਕਦੀ ਮੰਜੇ ਤੇ ਚਿੱਟੇ ਵਿਛਾਵਣਿਆਂ ਉੱਤੇ ਸੁਵਾਂਦਾ ਹੈ, ਕਦੀ ਭੁੰਜੇ ਸੌਣ ਨੂੰ ਘਾਹ ਭੀ ਨਹੀਂ ਲੱਭਦਾ ।

(੪) ਨਾਮਦੇਉ ਜੀ ਕਹੰਦੇ ਹਨ, (ਹਰ ਹਾਲਤ ਵਿਚ) ਇਕ ਨਾਮ ਹੀ ਪਾਰ ਕਰਦਾ ਹੈ, ਜਿਹਨੂੰ ਗੁਰੂ ਮਿਲਦਾ ਹੈ ਉਹਨੂੰ ਪਾਰ ਲੰਘਾਂਦਾ ਹੈ ।

**ਹਸਤ ਖੇਲਤ ਤੇਰੇ ਦੇਹੁਰੇ ਆਇਆ । ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥ ਹੀਨੜੀ ਜਾਤਿ ਮੇਰੀ ਜਾਦਮਰਾਇਆ । ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥**

**ਲੈ ਕਮਲੀ ਚਲਿਓ ਪਲਟਾਇ । ਦੇਹੁਰੈ ਪਾਛੈ ਬੈਠਾ ਜਾਇ ॥ ੨ ॥**

**ਜਿਉ ਜਿਉ ਨਾਮਾ ਹਰਿ ਗੁਣ ਉਚਰੈ । ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥ ੬ ॥**

ਹੀਨੜੀ=ਨੀਵੀਂ । ਜ਼ਾਦਮਰਾਇਆ=ਕ੍ਰਿਸ਼ਨ ਜੀ ।

**ਅਰਥ**—(੧) ਨਾਮਾ ਹੱਸਦਾ ਖੇਲਦਾ ਤੇਰੇ ਦੇਹੁਰੇ ਨੂੰ ਆਇਆ ਸੀ, ਭਗਤਿ ਕਰਦਿਆਂ ਕਰਦਿਆਂ (ਬ੍ਰਾਹਮਣਾਂ) ਪਕੜ ਕੇ ਉਠਾ ਦਿੱਤਾ । (ਇਸ ਲਈ ਜੋ) ਮੇਰੀ ਜਾਤ ਨੀਵੀਂ ਹੈ, ਹੇ ਕ੍ਰਿਸ਼ਨ ! ਮੈਂ ਕਿਉਂ ਛੀਂਬਾ ਜੰਮਿਆ ।

(੨) ਨਾਮਾ ਕਮਲੀ ਲੈ ਮੁੜ ਤੁਰਿਆ ਤੇ ਦੇਹੁਰੇ ਦੇ ਪਿੱਛੇ ਆ ਬੈਠਾ ।

(੩) ਜਿਉਂ ਜਿਉਂ ਨਾਮਦੇਵ ਹਰੀ ਦੇ ਗੁਣ ਉਚਾਰਦਾ ਸੀ, ਦੇਹੁਰਾ ਭਗਤ ਜਨਾਂ ਵਲ ਮੁੜਦਾ ਜਾਂਦਾ ਸੀ ।

## ਭੈਰਉ ਨਾਮਦੇਉ ਜੀਉ ਘਰੁ ੨

ੴ ਸਤਿਗੁਰਪ੍ਰਸਾਦਿ ॥

**ਜੈਸੀ ਭੂਖੇ ਪ੍ਰੀਤਿ ਅਨਾਜ। ਤ੍ਰਿਖਾਵੰਤ ਜਲ ਸੇਤੀ ਕਾਜ। ਜੈਸੀ ਮੂੜ ਕੁਟੰਬ ਪਰਾਇਣ। ਐਸੀ ਨਾਮੇ ਪ੍ਰੀਤਿ ਨਰਾਇਣ ॥ ੧ ॥ ਨਾਮੇ ਪ੍ਰੀਤਿ ਨਰਾਇਣ ਲਾਗੀ। ਸਹਜ ਸੁਭਾਇ ਭਇਓ ਬੈਰਾਗੀ ॥ ੧ ॥ ਰਹਾਉ ॥**
**ਜੈਸੀ ਪਰ ਪੁਰਖਾਰਤ ਨਾਰੀ। ਲੋਭੀ ਨਰੁ ਧਨ ਕਾ ਹਿਤਕਾਰੀ। ਕਾਮੀ ਪੁਰਖ ਕਾਮਨੀ ਪਿਆਰੀ। ਐਸੀ ਨਾਮੇ ਪ੍ਰੀਤਿ ਮੁਰਾਰੀ ॥ ੨ ॥**
**ਸਾਈ ਪ੍ਰੀਤਿ ਜਿ ਆਪੇ ਲਾਏ। ਗੁਰ ਪਰਸਾਦੀ ਦੁਬਿਧਾ ਜਾਏ। ਕਬਹੁ ਨ ਤੂਟਸਿ ਰਹਿਆ ਸਮਾਇ। ਨਾਮੇ ਚਿਤੁ ਲਾਇਆ ਸਚਿ ਨਾਇ ॥ ੩ ॥**
**ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ। ਐਸਾ ਹਰਿ ਸੇਤੀ ਮਨੁ ਰਾਤਾ। ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ। ਗੋਬਿੰਦੁ ਬਸੈ ਹਮਾਰੈ ਚੀਤਿ ॥ ੪ ॥ ੧ ॥**

ਮੂੜ—ਮੂਰਖ ਤੀਵੀਂ। ਪਰਾਇਣ=ਲਗੀ ਹੋਈ।

**ਅਰਥ**—(੧) ਜੇਹੋ ਜੇਹਾ ਭੁੱਖੇ ਦਾ ਪ੍ਰੇਮ ਅਨਾਜ ਨਾਲ ਹੈ, ਤਿਹਾਏ ਦਾ ਕੰਮ ਜੇਹੋ ਜੇਹਾ ਜਲ ਨਾਲ ਹੈ, ਮੂਰਖ ਤੀਵੀਂ ਦਾ ਪ੍ਰੇਮ ਜਿੱਕੁਰ ਕਬੀਲੇ ਨਾਲ ਹੈ, ਇੱਕੁਰ ਦੀ ਪ੍ਰੀਤ ਨਾਮਦੇਵ ਦੀ ਨਿਰੰਕਾਰ ਨਾਲ ਹੈ। ਨਾਮਦੇਵ ਦੀ ਪ੍ਰੀਤ ਨਿਰੰਕਾਰ ਨਾਲ ਲੱਗ ਗਈ ਹੈ, ਸਹਜ ਸੁਭਾ ਉਹ ਹੁਣ ਦੁਨੀਆਂ ਤੋਂ ਉਦਾਸ ਹੋ ਗਇਆ ਹੈ।

(੨) ਜਿੱਕੁਰ (ਛਨਾਰ) ਤੀਵੀਂ ਦੀ ਪ੍ਰੀਤ ਦੂਜੇ ਪੁਰਖ ਨਾਲ ਹੈ, ਜੇਹੋ ਜੇਹਾ ਲੋਭੀ ਪੁਰਸ਼ ਧਨ ਦਾ ਪ੍ਰੇਮੀ ਹੈ, ਕਾਮੀ ਮਨੁੱਖ ਨੂੰ ਜੇਹੋ ਜੇਹੀ ਇਸਤ੍ਰੀ ਪਿਆਰੀ ਹੈ, ਉਹੋ ਜੇਹੀ ਪ੍ਰੀਤੀ ਨਾਮੇ ਦੀ ਮੁਰਾਰੀ ਨਾਲ ਹੈ।

(੩) ਪ੍ਰੀਤ ਓਹੋ ਹੀ ਹੈ ਜੋ ਨਿਰੰਕਾਰ ਆਪ ਦੇਵੇ ਤੇ ਗੁਰਾਂ ਦੀ ਕਿਰਪਾ ਨਾਲ ਸੰਸਾ ਉੱਡ ਜਾਵੇ, ਉਹ ਪ੍ਰੀਤ ਫਿਰ ਨਹੀਂ ਟੁਟਦੀ, ਪ੍ਰੀਤਵਾਨ ਲਿਵਲੀਨ ਹੀ ਰਹੰਦਾ ਹੈ। ਨਾਮਦੇਵ ਨੇ ਅਪਣਾ ਚਿਤ ਨਾਮ ਨਾਲ ਲਾ ਲਇਆ ਹੈ।

(੪) ਜੇਹੋ ਜੇਹੀ ਪ੍ਰੀਤ ਮਾਂ ਪੁੱਤ ਦੀ ਹੈ, ਐਹੋ ਜੇਹਾ ਹੀ ਮੇਰਾ ਮਨ ਹਰੀ ਨਾਲ ਲੱਗਾ ਹੋਇਆ ਹੈ। ਨਾਮਦੇਵ ਬੇਨਤੀ ਕਰਦਾ ਹੈ ਕਿ (ਹੁਣ) ਪ੍ਰੀਤ ਲਗ ਗਈ ਹੈ। ਗੋਬਿੰਦ ਹੀ ਹੁਣ ਸਾਡੇ ਦਿਲ ਵਿਚ ਵੱਸਦਾ ਹੈ।

**ਘਰ ਕੀ ਨਾਰਿ ਤਿਆਗੈ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ। ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ। ਅੰਤ ਕੀ ਬਾਰ ਮੂਆ ਲਪਟਾਨਾ ॥ ੧ ॥ ਪਾਪੀ ਕਾ ਘਰੁ ਅਗਨੇ ਮਾਹਿ। ਜਲਤ ਰਹੈ ਮਿਟਵੈ ਕਬਨਾਹਿ ॥ ੧ ॥ ਰਹਾਉ ॥**
**ਹਰਿ ਕੀ ਭਗਤਿ ਨ ਦੇਖੈ ਜਾਇ। ਮਾਰਗੁ ਛੋਡਿ ਅਮਾਰਗਿ ਪਾਇ। ਮੂਲਹੁ ਭੂਲਾ ਆਵੈ ਜਾਇ। ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥ ੨ ॥**

**ਜਿਉ ਬੇਸ੍ਵਾ ਕੇ ਪਰੈ ਅਖਾਰਾ। ਕਾਪਰੁ ਪਹਿਰਿ ਕਰਹਿ ਸੀਗਾਰਾ। ਪੂਰੇ ਤਾਲ ਨਿਹਾਲੇ ਸਾਸ। ਵਾ ਕੇ ਗਲੇ ਜਮ ਕਾ ਹੈ ਫਾਸ ॥ ੩ ॥**

**ਜਾ ਕੇ ਮਸਤਕਿ ਲਿਖਿਓ ਕਰਮਾ। ਸੋ ਭਜਿ ਪਰ ਹੈ ਗੁਰ ਕੀ ਸਰਨਾ। ਕਹਤ ਨਾਮੁ ਦੇਉ ਇਹੁ ਬੀਚਾਰੁ। ਇਨਿ ਬਿਧਿ ਸੰਤਹੁ ਉਤਰਹੁ ਪਾਰਿ ॥ ੪ ॥**

**ਅਰਥ**—(੧) ਅੰਨ੍ਹਾਂ ਘਰ ਦੀ ਤੀਵੀਂ ਛਡ ਦਿੰਦਾ ਹੈ ਤੇ ਹੋਰ ਤੀਵੀਂਆਂ ਨਾਲ ਜਾ ਝਖਾਂ ਮਾਰਦਾ ਹੈ। ਜਿੱਤ੍ਰਰ ਸਿੰਬਲ ਦਾ ਰੁਖ ਦੇਖ ਕੇ ਤੋਤਾ[1] ਖੁਸ਼ ਹੁੰਦਾ ਹੈ, ਪਰ ਅੰਤ ਉਹਦੇ ਨਾਲ ਚੰਬੜਿਆ ਹੀ ਮਰ ਜਾਂਦਾ ਹੈ, (ਇਹੋ ਹਾਲ ਉਸ ਪਾਪੀ ਦਾ ਹੈ)। ਪਾਪੀ ਦਾ ਵਾਸਾ ਉਸ ਅੱਗ ਵਿਚ ਹੈ ਜੋ ਸਦਾ ਬਲਦੀ ਰਹਿੰਦੀ ਹੈ ਤੇ ਕਦੀ ਬੁਝਦੀ ਨਹੀਂ।

(੨) ਜਿੱਥੇ ਹਰੀ ਦੀ ਭਗਤੀ ਹੁੰਦੀ ਹੈ ਉਥੇ ਜਾ ਕੇ ਦਰਸ਼ਨ ਨਹੀਂ ਕਰਦਾ, ਰਾਹ ਛੋੜ ਕੁਰਾਹੇ ਤੁਰਦਾ ਹੈ, ਮੂਲ ਨੂੰ ਵਿਸਾਰ ਕੇ ਜੰਮਦਾ ਮਾਰਦਾ ਹੈ, ਅੰਮ੍ਰਿਤ ਸੁਟ ਦਿੰਦਾ ਹੈ ਤੇ ਜ਼ਹਰ ਲੱਦ ਉਹੋ ਹੀ ਖਾਂਦਾ ਹੈ।

(੩) ਜਦੋਂ ਹੀ ਵੇਸਵਾ ਦਾ ਅਖਾੜਾ ਜੰਮੇ, ਕਪੜੇ ਪਾ ਕੇ ਉਹ ਸਿੰਗਾਰ ਕਰਨ ਤੇ ਤਾਲ ਭਰਦੇ ਉਹ ਸੁਰਾਂ ਵੇਖਦੇ ਹੋਣ[2] (ਉਥੇ ਉਸ ਘੜੀ ਜਾਂ ਹਾਜ਼ਰ ਹੁੰਦਾ ਹੈ), ਉਸ ਪਾਪੀ ਦੇ ਗਲ ਜਮ ਦੀ ਫਾਹੀ ਹੈ।

(੪) ਜਿਨ੍ਹਾਂ ਦੇ ਮੱਥੇ ਤੇ ਭਾਗ ਲਿਖੇ ਹਨ, ਉਹ (ਇਸ ਪਾਪ ਕੋਲੋਂ) ਨੱਠ ਕੇ ਗੁਰਾਂ ਦੀ ਸਰਨੀ ਜਾ ਪੈਂਦੇ ਹਨ। ਨਾਮਦੇਵ ਜੀ ਇਹ ਵਿਚਾਰ ਕਥਨ ਕਰਦੇ ਹਨ, ਜੋ ਹੇ ਸੰਤਹੁ ! ਇਸ ਪ੍ਰਕਾਰ ਤੁਸੀਂ ਭੀ ਸੰਸਾਰ ਸਾਗਰ ਤੋਂ ਪਾਰ ਹੋਵੋ।

**ਸੰਡਾ ਮਰਕਾ ਜਾਇ ਪੁਕਾਰੇ। ਪੜੈ ਨਹੀਂ ਹਮ ਹੀ ਪਚਿ ਹਾਰੇ। ਰਾਮ ਕਹੈ ਕਰੁ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥ ੧ ॥ ਰਾਮ ਨਾਮਾ ਜਪਿਬੋ ਕਰੈ। ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥ ੧ ॥ ਰਹਾਉ ॥**

**ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ। ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥ ੨ ॥**

**ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ। ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮ ਮਾਇਆ ਫੇਰੀ ॥ ੩ ॥**

**ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ। ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥ ੪ ॥**

---

1. ਕਹਿੰਦੇ ਹਨ ਤੋਤਾ ਸਿੰਬਲ ਦਾ ਫਲ ਦੇਖ ਬੜਾ ਪ੍ਰਸੰਨ ਹੁੰਦਾ ਹੈ, ਪਰ ਜਦ ਉਹਦੇ ਵਿਚ ਚੁੰਝ ਮਾਰਦਾ ਹੈ ਤਾਂ ਲੇਸਲਾ ਦੁਧ ਚੁੰਝ ਨਾਲ ਲਗ ਜਾਂਦਾ ਹੈ ਤੇ ਅੰਤ ਉਹ ਚਿਮਟਿਆ ਹੀ ਮਰ ਜਾਂਦਾ ਹੈ।

2. ਭਾਵ ਅਜੇ ਨਾਚ ਸ਼ੁਰੂ ਹੀ ਨਾ ਹੋਇਆ ਹੋਵੇ, ਅੱਗੇ ਹੀ ਆਪ ਹਾਜ਼ਰ ਜਾ ਹੁੰਦੇ ਹਨ।

**ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰ ਨਰ ਕੀਏ ਸਨਾਥਾ। ਕਹਿ ਨਾਮ-ਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥ ੫ ॥ ੩ ॥**

ਸੰਡਾ ਮਰਕਾ=ਪ੍ਰਹਲਾਦ ਦੇ ਦੋ ਉਸਤਾਦ ਸਨ।
ਪਚਿ=ਖੱਪ ੨, ਸੜ ੨। ਚਟੀਆ=ਚਾਟੜੇ।
ਕਰਸਹ ਅਉਧ ਘਨੇਰੀ=ਉਮਰ ਵੱਡੀ ਕਰਨਗੇ, ਭਾਵ ਮਾਰ ਦੇਣਗੇ।
ਮਾਇਆ ਫੇਰੀ=ਮਾਇਆ ਦੇ ਗੁਣ ਉਲਟ ਦਿਤੇ, ਭਾਵ ਜਲ ਅੱਗ ਆਦਿ ਨੇ ਉਹਨੂੰ ਡੋਬਿਆ ਤੇ ਸਾੜਿਆ ਨਾ।

**ਅਰਥ**—(੧) ਸੰਡੇ ਤੇ ਮਰਕੇ ਜਾ ਕੇ ਫਰਿਆਦ ਕੀਤੀ, ਅਸੀਂ ਖਪ ਮੋਏ ਹਾਂ ਪ੍ਰਹਲਾਦ ਨਹੀਂ ਪੜ੍ਹਦਾ, 'ਰਾਮ' 'ਰਾਮ' ਆਖਦਾ ਹੈ, ਹੱਥਾਂ ਨਾਲ ਤਾਲ ਬਜਾਂਦਾ ਹੈ ਤੇ ਹੋਰ ਮੁੰਡੇ ਵੀ ਸਾਰੇ ਵਿਗਾੜ ਦਿਤੇ ਸੂ। ਰਾਮ ਨਾਮ ਦਾ ਜਾਪ ਕਰਦਾ ਹੈ, ਮਨ ਵਿਚ ਹਰੀ ਦੀ ਯਾਦ ਨੂੰ ਹੀ ਧਾਰਦਾ ਹੈ।

(੨) ਪਟਰਾਨੀ (ਪ੍ਰਹਲਾਦ ਅੱਗੇ) ਬੇਨਤੀ ਕਰਦੀ ਹੈ "ਰਾਜਾ ਜੀ ਨੇ ਸਾਰੀ ਪ੍ਰਿਥਵੀ ਵੱਸ ਕਰ ਲਈ ਹੈ, ਤੂੰ ਹੇ ਪੁੱਤ੍ਰ ਪ੍ਰਹਲਾਦ! ਕਹਿਆ ਨਹੀਂ ਮੰਨਦਾ, ਓਨ (ਰਾਜਾ ਨੇ) ਦਿਲ ਵਿਚ ਕੁਝ ਹੋਰ ਸਲਾਹ ਕਰ ਲਈ ਹੈ।

(੩) ਦੁਸ਼ਟਾਂ ਦੀ ਸਜ਼ਾ ਨੇ ਮਿਲਕੇ ਮਤਾ ਪਕਾ ਲਇਆ ਹੈ ਜੋ ਤੇਰੀ ਉਮਰ ਵੱਡੀ ਕਰਨਗੇ (ਤੈਨੂੰ ਮਾਰ ਦੇਣਗੇ)"। ਪਰ ਰਾਜਾ ਰਾਮ ਨੇ ਸਾਰੀ ਮਾਇਆ ਉਲਟ ਦਿੱਤੀ, ਉਹਨੂੰ ਪਹਾੜ ਦੇ ਹੇਠਾਂ, ਜਲ ਦੇ ਵਿਚ ਤੇ ਅੱਗ ਦੇ ਡਰ ਤੋਂ ਰੱਖ ਲਇਆ।

(੪) ਫਿਰ ਹਰਨਾਖਸ ਤਲਵਾਰ ਕੱਢ ਮੌਤ ਦਾ ਡਰ ਵਿਖਾ ਕ੍ਰੋਧ ਨਾਲ ਕਹਣ ਲੱਗਾ: "ਮੈਨੂੰ ਦੱਸ ਜਿਹੜਾ ਤੇਰੀ ਰੱਖਯਾ ਕਰਦਾ ਹੈ?" ਪੀਲੇ ਪੁਸ਼ਾਕੇ ਵਾਲਾ ਤਿੰਨਾਂ ਲੋਕਾਂ ਦਾ ਮਾਲਕ ਹਰੀ ਥੰਮ ਵਿਚੋਂ ਗੱਜਿਆ।

(੫) ਜਿਸ ਹਰੀ ਨੇ ਹਰਨਾਖਸ਼ ਨੂੰ ਨੌਂਹਾਂ ਨਾਲ ਮਾਰਿਆ ਤੇ ਦੇਵਤੇ ਤੇ ਮਨੁੱਖਾਂ ਨੂੰ ਫਿਰ ਸਨਾਥ[1] ਕੀਤਾ। ਨਾਮਦੇਵ ਜੀ ਕਹਿੰਦੇ ਹਨ, ਅਸਾਂ ਭੀ ਉਸੇ ਨਰਸਿੰਘ ਰਾਮ ਜੀ ਦਾ ਧਿਆਨ ਕਰਦੇ ਹਾਂ ਜੋ ਅਭੈ ਪਦਵੀ ਦੇ ਦੇਣ ਵਾਲਾ ਹੈ।

**ਸੁਲਤਾਨੁ ਪੂਛੈ ਸੁਨੁ ਬੇ ਨਾਮਾ। ਦੇਖਉ ਰਾਮ ਤੁਮਾਰੇ ਕਾਮਾ ॥ ੧ ॥**
**ਨਾਮਾ ਸੁਲਤਾਨੇ ਬਾਧਿਲਾ। ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥**
**ਬਿਸਮਿਲ ਗਊ ਦੇਹੁ ਜੀਵਾਇ। ਨਾ ਤਰ ਗਰਦਨ ਮਾਰਉ ਠਾਂਇ ॥ ੨ ॥**
**ਬਾਦਿਸਾਹ ਐਸੀ ਕਿਉ ਹੋਇ। ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥**
**ਮੇਰਾ ਕੀਆ ਕਛੂ ਨ ਹੋਇ। ਕਰਿਹੈ ਰਾਮੁ ਹੋਇ ਹੈ ਸੋਇ ॥ ੪ ॥**
**ਬਾਦਿਸਾਹੁ ਚੜ੍ਹਿਓ ਅਹੰਕਾਰਿ। ਗਜ ਹਸਤੀ ਦੀਨੋ ਚਮਕਾਰਿ ॥ ੫ ॥**
**ਰੁਦਨੁ ਕਰੈ ਨਾਮੇ ਕੀ ਮਾਇ। ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ ੬ ॥**

---

1. ਹਰਨਾਖਸ਼ ਦੇ ਦੁਖੋਂ ਕੱਢ ਮੁੜ ਆਪ ਨਾਥ ਬਣਿਆ।

**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥ ੭ ॥**
**ਕਰੈ ਗਜਿੰਦੁ ਸੁੰਡ ਕੀ ਚੋਟ। ਨਾਮਾ ਉਬਰੈ ਹਰਿ ਕੀ ਓਟ॥ ੮।'**
**ਕਾਜੀ ਮੁਲਾਂ ਕਰਹਿ ਸਲਾਮੁ। ਇਨਿ ਹਿੰਦੂ ਮੇਰਾ ਮਲਿਆ ਮਾਨੁ ॥ ੯ ॥**
**ਬਾਦਸਾਹਿ ਬੇਨਤੀ ਸੁਨੇਹੁ। ਨਾਮੇ ਸਰਭਰਿ ਸੋਨਾ ਲੇਹੁ ॥ ੧੦ ॥**
**ਮਾਲੁ ਲੇਉ ਤਉ ਦੋਜਕਿ ਪਰਉ। ਦੀਨੁ ਛੋਡਿ ਦੁਨੀਆ ਕਉ ਭਰਉ ॥ ੧੧ ॥**
**ਪਾਵਹੁ ਬੇੜੀ ਹਾਥਹੁ ਤਾਲ। ਨਾਮਾ ਗਾਵੈ ਗੁਨ ਗੋਪਾਲ ॥ ੧੨ ॥**
**ਗੰਗ ਜਮੁਨ ਜਉ ਉਲਟੀ ਬਹੈ। ਤਉ ਨਾਮਾ ਹਰਿ ਕਰਤਾ ਰਹੈ ॥ ੧੩ ॥**
**ਸਾਤ ਘੜੀ ਜਬ ਬੀਤੀ ਸੁਣੀ। ਅਜਹੁ ਨ ਆਇਓ ਤ੍ਰਿਭਵਨ ਧਣੀ ॥ ੧੪ ॥**
**ਪਾਖੰਤਣ ਬਾਜ ਬਜਾਇਲਾ। ਗਰੁੜ ਚੜ੍ਹੇ ਗੋਬਿੰਦ ਆਇਲਾ ॥ ੧੫ ॥**
**ਅਪਨੇ ਭਗਤਿ ਪਰਿ ਕੀ ਪ੍ਰਤਿਪਾਲ। ਗਰੁੜ ਚੜ੍ਹੇ ਆਏ ਗੋਪਾਲ ॥ ੧੬ ॥**
**ਕਹਹਿ ਤ ਧਰਣਿ ਇਕੋਡੀ ਕਰਉ। ਕਹਹਿ ਤਲੇ ਕਰਿ ਊਪਰਿ ਧਰਉ ॥੧੭॥**
**ਕਹਹਿ ਤ ਮੁਈ ਗਊ ਦੇਉ ਜੀਆਇ। ਸਭੁ ਕੋਈ ਦੇਖੈ ਪਤਿਆਇ ॥ ੧੮ ॥**
**ਨਾਮਾ ਪ੍ਰਣਵੈ ਸੇਲ ਮਸੇਲ। ਗਊ ਦੁਹਾਈ ਬਛਰਾ ਮੇਲ ॥ ੧੯ ॥**
**ਦੂਧਹਿ ਦੁਹਿ ਜਬ ਮਟੁਕੀ ਭਰੀ। ਲੇ ਬਾਦਿਸਾਹ ਕੇ ਆਗੇ ਧਰੀ ॥ ੨੧ ॥**
**ਕਾਜੀ ਮੁਲਾਂ ਬਿਨਤੀ ਫੁਰਮਾਇ। ਬਖਸੀ ਹਿੰਦੂ ਮੈ ਤੇਰੀ ਗਾਇ ॥ ੨੨ ॥**
**ਨਾਮਾ ਕਹੈ ਸੁਨਹੁ ਬਾਦਿਸਾਹ। ਇਹੁ ਕਿਛੁ ਪਤੀਆ ਮੁਝੈ ਦਿਖਾਇ ॥ ੨੩ ॥**
**ਇਸੁ ਪਤੀਆ ਕਾ ਇਹੈ ਪਰਵਾਨੁ। ਸਾਚਿ ਸੀਲ ਚਾਲਹੁ ਸੁਲਤਾਨ ॥ ੨੪ ॥**
**ਨਾਮਦੇਉ ਸਭ ਰਹਿਆ ਸਮਾਇ। ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥ ੨੫ ॥**
**ਜਉ ਅਬ ਕੀ ਬਾਰ ਨ ਜੀਵੈ ਗਾਇ। ਤ ਨਾਮਦੇਵ ਕਾ ਪਤੀਆ ਜਾਇ ॥੨੬॥**
**ਨਾਮੇ ਕੀ ਕੀਰਤਿ ਰਹੀ ਸੰਸਾਰਿ। ਭਗਤਿ ਜਨਾਂ ਲੇ ਉਧਰਿਆ ਪਾਰਿ॥ ੨੭॥**
**ਸਗਲ ਕਲੇਸ ਨਿੰਦਕ ਭਇਆ ਖੇਦੁ। ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥**

ਬਿਸਮਿਲ=ਕੁੱਠੀ ਹੋਈ। ਪੂੰਗੜਾ=ਪੁੱਤ। ਪਾਖੰਤਣ=ਖੰਭ।
ਸੇਲ=ਨਿਆਣਾ, ਵੱਛਾ। ਮਸੇਲ=ਪਿਛਲੇ ਪੈਰਾਂ ਵਿਚ।
ਅਉਘਟ ਕੀ ਘਟਿ ਲਾਗੀ ਆਇ=ਔਖੀ ਘੜੀ ਆ ਬਣੀ।
ਪਤੀਆ=ਚਿੱਠੀ, ਪਰਤਾਵਾ ਭਾਵ ਕਰਾਮਾਤ।

**ਅਰਥ**—(੧) ਬਾਦਸ਼ਾਹ ਪੁਛਦਾ ਹੈ, 'ਓਇ ਨਾਮਿਆ! ਸੁਣ, ਮੈਨੂੰ ਭੀ ਆਪਣੇ ਰਾਮ ਦੇ ਕੁਝ ਕੰਮ ਵਿਖਾਲ।'

(੨) ਨਾਮੇ ਨੂੰ ਬਾਦਸ਼ਾਹ ਨੇ ਬੰਨ੍ਹ ਲਇਆ (ਤੇ ਕਹਿਆ), "ਵੇਖਾਂ ਜ਼ਰਾ ਤੇਰਾ ਬੀਠਲ ਹਰੀ। ਇਹ ਕੁੱਠੀ ਹੋਈ ਗਊ ਜਿਵਾ ਦੇਹ, ਨਹੀਂ ਤਾਂ ਤੈਨੂੰ ਭੀ ਥਾਂ ਮਾਰੂੰਗਾ।"

(੩) ਨਾਮਦੇਵ "ਹੇ ਬਾਦਸ਼ਾਹ ! ਇਹ ਗੱਲ ਕਿੱਕੁਰ ਹੋ ਸਕਦੀ ਹੈ ? ਮੋਇਆ ਹੋਇਆ ਕੋਈ ਨਹੀਂ ਜੀਂਵ ਸਕਦਾ ।

(੪) ਫਿਰ ਮੇਰਾ ਕੀਤਾ ਕੁਝ ਨਹੀਂ ਹੁੰਦਾ, ਜੋ ਕੁਝ ਰਾਮ ਕਰਦਾ ਹੈ ਉਹੀ ਹੁੰਦਾ ਹੈ ।"

(੫) ਬਾਦਸ਼ਾਹ ਨੂੰ ਹੰਕਾਰ ਨੇ ਆ ਘੇਰਿਆ, ਉਹਨੇ ਇਕ ਵਡੇ ਹਾਥੀ ਨੂੰ ਚਮਕਾ ਦਿੱਤਾ ।

(੬) ਨਾਮੇ ਦੀ ਮਾਂ ਰੋਂਦੀ ਹੈ ਤੇ ਕਹਿੰਦੀ ਹੈ, "ਰਾਮ ਨੂੰ ਛੋੜ ਕੇ ਖੁਦਾ ਖੁਦਾ ਕਿਉਂ ਨਹੀਂ ਕਹਿੰਦਾ[1] ?"

(੭) ਨਾਮਦੇਵ—"ਨਾ ਮੈਂ ਤੇਰਾ ਪੁੱਤ ਹਾਂ, ਨਾ ਤੂੰ ਮੇਰੀ ਮਾਂ ਹੈਂ । ਸਰੀਰ ਨਾਸ ਹੋਵੇਗਾ ਤਾਂ ਭੀ (ਨਾਮਾ) ਹਰੀ ਦੇ ਗੁਣ ਗਾਉਂਦਾ ਰਹੇਗਾ ।"

(੮) ਹਾਥੀ ਨੇ ਸੁੰਡ ਦੀ ਸੱਟ ਮਾਰੀ, ਨਾਮਾ ਬਚ ਗਇਆ, ਓਹਨੂੰ ਹਰੀ ਦੀ ਓਟ ਸੀ ।

(੯) ਬਾਦਸ਼ਾਹ—"ਮੈਨੂੰ ਵੱਡੇ ਕਾਜ਼ੀ ਤੇ ਮੁੱਲਾਂ ਸਲਾਮ ਕਰਦੇ ਹਨ, ਪਰ ਇਸ ਹਿੰਦੂ ਨੇ (ਮੇਰੀ ਗਲ ਨਾਂ ਮੰਨਦੇ ਹੋਏ) ਮੇਰਾ ਮਾਨ ਭੰਗ ਕੀਤਾ ਹੈ ।"

(੧੦) ਸ਼ਹਿਰ ਦੇ ਹਿੰਦੂ—"ਹੇ ਬਾਦਸ਼ਾਹ ! ਸਾਡੀ ਅਰਜ ਸੁਣੋ । ਨਾਮੇ ਨਾਲ ਤੋਲ ਕੇ ਸਾਥੋਂ ਸੋਨਾ ਲੈ ਲਵੋ ।"

(੧੧) ਬਾਦਸ਼ਾਹ—"ਮਾਲ ਕਬੂਲਾਂ ਤਾਂ ਮੈਂ ਨਰਕ ਵਿਚ ਜਾਂਦਾ ਹਾਂ, ਕੀ ਮੈਂ ਦੀਨ ਛੱਡ ਕੇ ਦੁਨੀਆਂ ਨੂੰ ਜਮਾ ਕਰਾਂ ?"

(੧੨) ਪੈਰਾਂ ਵਿਚ ਬੇੜੀਆਂ ਹਨ, ਪਰ ਨਾਮਾ ਹੱਥਾਂ ਨਾਲ ਤਾਲ ਵਜਾਂਦਾ ਗੋਪਾਲ ਦੇ ਗੁਣ ਗਾ ਰਹਿਆ ਹੈ ।

(੧੩) ਜੇ ਗੰਗਾ ਤੇ ਜਮਨਾਂ ਭੀ ਉਲਟੀਆਂ ਵਗਣ ਲੱਗ ਜਾਣ ਤਾਂ ਭੀ ਨਾਮਾ 'ਹਰੀ' 'ਹਰੀ' ਉਚਾਰਦਾ ਰਹੇਗਾ ।

(੧੪) ਸੱਤ[2] ਘੜੀਆਂ ਬੀਤ ਗਈਆਂ । (ਘੜਿਆਲ ਵੱਜਦਾ) ਸੁਣ ਲਇਆ । ਪਰ ਤ੍ਰਿਲੋਕੀ ਦੇ ਨਾਥ ਅਜੇ ਨਾ ਆਏ ।

(੧੫) (ਦਿਲ ਵਿਚ ਇਹ ਸੋਚ ਆਈ ਹੀ ਸੀ) ਜੋ ਖੰਭਾਂ ਦਾ ਵਾਜਾ ਵੱਜਿਆ ਤੇ ਗਰੜ ਤੇ ਚੜ੍ਹੇ ਹੋਏ ਗੋਬਿੰਦ ਆ ਗਏ ।

(੧੬) ਗਰੜ ਪੁਰ ਚੜ੍ਹ ਕੇ ਗੁਪਾਲ ਆਏ, ਤੇ ਆ ਕੇ ਆਪਣੇ ਭਗਤ ਦੀ ਰੱਖਯਾ ਕੀਤੀ ।

---

1. ਨਾਮੇ ਦੀ ਮਾਂ ਦਾ ਮਤਲਬ ਇਹ ਸੀ ਜੋ ਤੇਰੇ ਭਾਣੇ ਰਾਮ ਤੇ ਖੁਦਾ ਇਕੋ ਹੈ । ਤੂੰ ਮੁਸਲਮਾਨ ਹੋ ਜਾ, ਫਿਰ ਖੁਦਾ ਖੁਦਾ ਜਪੀ ਜਾ । ਨਾਮਦੇਵ ਇਹਨੂੰ ਧੋਖਾ ਸਮਝਦਾ ਸੀ, ਇਸ ਲਈ ਉਹ ਅਗੋਂ ਉੱਤ੍ਰ ਦਿੰਦਾ ਹੈ ।

2. ਬਾਦਸ਼ਾਹ ਨੇ ਕਹਿਆ ਸੀ ਜੋ ਇਕ ਪਹਿਰ ਦੇ ਅੰਦਰ ਅੰਦਰ ਗਊ ਜਿਵਾ ਦੇਹ ।

(੧੭) ਗੁਪਾਲ—"ਆਖੇਂ ਤਾਂ ਧਰਤੀ ਟੇਢੀ ਕਰ ਦਿਆਂ, ਆਖੇਂ ਤਾਂ ਹੇਠਲੀ ਉੱਤੇ ਕਰਦਿਆਂ ?

(੧੮) ਆਖੇਂ ਤਾਂ ਮੋਈ ਹੋਈ ਗਾਂ ਜਿਵਾ ਦਿਆਂ, ਸਾਰੇ ਦੇਖਣ ਤੇ ਫੇਰ ਭਰੋਸਾ ਧਾਰਣ ?" (ਨਾਮੇ ਨੇ ਗਊ ਜਿਵਾ ਦੇਣ ਲਈ ਕਹਿਆ, ਜਦ ਜੀ ਚੁਕੀ)।

(੧੯) ਨਾਮਾ ਬੇਨਤੀ ਕਰਦਾ ਹੈ, 'ਪਿਛਲੇ ਪੈਰਾਂ ਵਿਚ ਨਿਆਣਾ ਪਾ ਲਵੋ।" ਲੋਕਾਂ ਵੱਛਾ ਛੱਡ ਕੇ ਗਊ ਚੋਈ।

(੨੦) ਦੁੱਧ ਚੋ ਕੇ ਜਦੋਂ ਮਟਕੀ ਭਰ ਲਈ, ਉਹ ਲਿਜਾ ਕੇ ਬਾਦਸ਼ਾਹ ਦੇ ਅੱਗੇ ਰੱਖੀ।

(੨੧) ਹੁਣ ਬਾਦਸ਼ਾਹ ਜਦੋਂ ਮਹਲਾਂ ਵਿਚ ਗਇਆ, ਉਸ ਉਤੇ ਔਖੀ ਘੜੀ ਆ ਬਣੀ[1]।

(੨੨) ਕਾਜ਼ੀ ਤੇ ਮੁਲਾਂ ਰਾਹੀਂ ਬੇਨਤੀ ਆਖ ਘੱਲੀ, "ਹੇ ਹਿੰਦੂ! ਬਖਸ਼ ਮੈਂ ਤੇਰੀ ਗਊ ਹਾਂ"।

(੨੩) ਨਾਮਦੇਵ ਕਹੰਦਾ ਹੈ, "ਹੇ ਬਾਦਸ਼ਾਹ! ਸੁਣ, ਏਹ (ਕਰਾਮਾਤ) ਇਕ ਚਿੱਠੀ ਹੈ ਜੋ ਮੈਨੂੰ ਦਿਖਾਈ ਗਈ ਹੈ।

(੨੪) ਇਸ ਚਿੱਠੀ ਦੀ ਪਰਵਾਨਗੀ ਇਹੋ ਹੀ ਹੈ ਜੋ ਹੇ ਬਾਦਸ਼ਾਹ! ਤੂੰ ਸੱਚਾ ਤੇ ਚੰਗੇ ਸੁਭਾ ਵਾਲਾ ਬਣ ਕੇ ਤੁਰ"।

(੨੫) 'ਨਾਮਦੇਉ' 'ਨਾਮਦੇਉ' ਹੀ ਸਭ ਦੇ ਦਿਲ ਵਿਚ ਸਮਾਇਆ ਹੋਯਾ ਹੈ[2]। ਸਾਰੇ ਹਿੰਦੂ ਰਲ ਕੇ ਨਾਮਦੇਉ ਪਾਸ ਗਏ (ਤੇ ਕਹਣ ਲੱਗੇ ਸਾਡਾ ਸਭ ਦਾ ਇਹ ਖਿਆਲ ਸੀ)

(੨੬) ਜੇ ਕਦੀ ਇਸ ਵੇਰ ਗਊ ਨਾ ਜੀਵੀ ਤਾਂ ਨਾਮਦੇਉ ਦੀ ਪਤ ਲੱਥ ਜਾਏਗੀ।

(੨੭) ਹੁਣ ਨਾਮੇ ਦਾ ਜਸ ਸੰਸਾਰ ਵਿਚ ਹੋ ਗਇਆ, ਭਗਤ ਜਨਾਂ ਨੂੰ ਨਾਲ ਲੈ ਆਪ ਨਿਰੰਕਾਰ ਨੇ ਪਾਰ ਕੀਤਾ।

(੨੮) ਨਿੰਦਕ ਨੂੰ ਸਾਰੇ ਦੁੱਖ ਹਨ ਤੇ ਉਹਨੂੰ ਖੇਦ ਹੋਇਆ, ਨਾਮੇ ਤੇ ਨਾਰਾਇਣ ਵਿਚ ਕੋਈ ਭੇਦ ਨਹੀਂ।

## ਘਰੁ ੨

**ਜਉ ਗੁਰ ਦੇਉ ਤ ਮਿਲੈ ਮੁਰਾਰਿ। ਜਉ ਗੁਰਦੇਉ ਤ ਉਤਰੈ ਪਾਰਿ। ਜਉ ਗੁਰਦੇਉ ਤ ਬੈਕੁੰਠ ਤਰੈ। ਜਉ ਗੁਰਦੇਉ ਤ ਜੀਵਤ ਮਰੈ॥ ੧॥ ਸਤਿ ਸਤਿ ਸਤਿ ਸਤਿ ਸਤਿ ਗੁਰਦੇਵ। ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ॥੧॥ਰਹਾਉ॥**

---

1. ਕਹੰਦੇ ਹਨ ਉਹ ਬੀਮਾਰ ਹੋ ਗਇਆ।

2. ਸਭ ਲੋਕ ਨਾਮਦੇਉ ਦਾ ਹੀ ਖਿਆਲ ਕਰ ਰਹੇ ਹਨ, ਜਦੋਂ ਇਹ ਨਿਸਚੇ ਦੀ ਦ੍ਰਿੜ੍ਹਤਾ ਲੋਕਾਂ ਵੇਖੀ ਤਾਂ ਸੁਭਾਵਕ ਲੋਕਾਂ ਦਾ ਖਿਆਲ ਉਸੇ ਵੱਲ ਜਾਣਾ ਸੀ।

ਜਉ ਗੁਰਦੇਉ ਤ ਨਾਮ ਦ੍ਰਿੜਾਵੈ। ਜਉ ਗੁਰਦੇਉ ਨ ਦਹਦਿਸ ਧਾਵੈ।
ਜਉ ਗੁਰਦੇਉ ਪੰਚ ਤੇ ਦੂਰਿ। ਜਉ ਗੁਰਦੇਉ ਨ ਮਰਿਬੋ ਝੂਰਿ ॥ ੨ ॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ। ਜਉ ਗੁਰਦੇਉ ਤ ਅਕਥ ਕਹਾਨੀ।
ਜਉ ਗੁਰਦੇਉ ਤ ਅੰਮ੍ਰਿਤ ਦੇਹ। ਸਉ ਗੁਰਦੇਉ ਨਾਮੁ ਜਪਿ ਲੇਹਿ ॥ ੩ ॥
ਜਉ ਗੁਰਦੇਉ ਭਵਨ ਤ੍ਰੈ ਸੂਝੈ। ਜਉ ਗੁਰਦੇਉ ਊਚ ਪਦ ਬੂਝੈ। ਜਉ ਗੁਰਦੇਉ ਤ ਸੀਸੁ ਅਕਾਸਿ। ਜਉ ਗੁਰਦੇਉ ਸਦਾ ਸਾਬਾਸਿ ॥ ੪ ॥
ਜਉ ਗੁਰਦੇਉ ਸਦਾ ਬੈਰਾਗੀ। ਜਉ ਗੁਰਦੇਉ ਪਰਨਿੰਦਾ ਤਿਆਗੀ।
ਜਉ ਗੁਰਦੇਉ ਬੁਰਾ ਭਲਾ ਏਕ। ਜਉ ਗੁਰਦੇਉ ਲਿਲਾਟਹਿ ਲੇਖ ॥ ੫ ॥
ਜਉ ਗੁਰਦੇਉ ਕੰਧੁ ਨਹੀ ਹਿਰੈ। ਜਉ ਗੁਰਦੇਉ ਦੇਹੁਰਾ ਫਿਰੈ। ਜਉ ਗੁਰਦੇਉ ਤ ਛਾਪਰਿ ਛਾਈ। ਜਉ ਗੁਰਦੇਉ ਸਿਹਜ ਨਿਕਸਾਈ ॥ ੬ ॥
ਜਉ ਗੁਰਦੇਉ ਤ ਅਠਸਠਿ ਨਾਇਆ। ਜਉ ਗੁਰਦੇਉ ਤਨਿ ਚਕ੍ਰ ਲਗਾਇਆ।
ਜਉ ਗੁਰਦੇਉ ਤ ਦੁਆਦਸ ਸੇਵਾ। ਜਉ ਗੁਰਦੇਉ ਸਭੈ ਬਿਖੁ ਮੇਵਾ ॥ ੭ ॥
ਜਉ ਗੁਰਦੇਉ ਤ ਸੰਸਾ ਟੂਟੈ। ਜਉ ਗੁਰਦੇਉ ਤ ਜਮ ਤੇ ਛੂਟੈ। ਜਉ ਗੁਰਦੇਉ ਤ ਭਉਜਲ ਤਰੈ। ਜਉ ਗੁਰਦੇਉ ਤ ਜਨਮਿ ਨ ਮਰੈ ॥ ੮ ॥
ਜਉ ਗੁਰਦੇਉ ਅਠਦਸ ਬਿਉਹਾਰ। ਜਉ ਗੁਰਦੇਉ ਅਠਾਰਹ ਭਾਰ।
ਬਿਨੁ ਗੁਰਦੇਉ ਅਵਰ ਨਹੀ ਜਾਈ। ਨਾਮਦੇਉ ਗੁਰ ਕੀ ਸਰਣਾਈ ॥ ੯ ॥ ੧ ॥ ੨ ॥

ਕੰਧ=ਸਰੀਰ

**ਅਰਥ**—(੧) ਜੇ ਗੁਰਦੇਉ ਮਿਲ ਜਾਣ, ਤਾਂ ਨਿਰੰਕਾਰ ਦਾ ਮੇਲ ਭੀ ਹੋ ਜਾਂਦਾ ਹੈ। ਜੇ ਗੁਰਦੇਉ ਮਿਲ ਜਾਣ, ਤਾ ਮਨੁਖ ਪਾਰ ਜਾ ਉਤਰਦਾ ਹੈ। ਜੇ ਗੁਰਦੇਉ ਮਿਲ ਜਾਣ, ਤਾਂ ਮਨੁੱਖ ਬੈਕੁੰਠ ਵਿਚ ਜਾ ਤਾਰੀਆਂ ਲਾਂਦਾ ਹੈ। ਜੇ ਗੁਰਦੇਉ ਮਿਲ ਜਾਣ, ਤਾਂ ਜੀਊਂਦਾ ਮਰ ਜਾਂਦਾ ਹੈ। ਸੱਤ ਹੈ, ਸੱਤ ਹੈ, ਸੱਤ ਹੈ, ਸੱਤ ਹੈ, ਸੱਤ ਹੈ, ਗੁਰਦੇਵ। ਝੂਠ ਹੈ, ਝੂਠ ਹੈ, ਝੂਠ ਹੈ, ਝੂਠ ਹੈ ਹੋਰ ਸਾਰੀ ਸੇਵਾ।

(੨) ਜੇ ਸਤਗੁਰ ਹੋਣ, ਤਾਂ ਓਹ ਨਾਮ ਵਿਚ ਪੱਕਾ ਕਰਦੇ ਹਨ, ਜੇ ਸਤਿਗੁਰ ਹੋਣ ਤਾਂ ਮਨ ਲਾਂਭੇ ਲਾਂਭੇ ਟੱਕਰਾਂ ਨਹੀਂ ਮਾਰਦਾ, ਜੇ ਸਤਿਗੁਰ ਹੋਣ ਤਾਂ ਕਾਮ ਕ੍ਰੋਧਾਦਿ ਤੋਂ ਮਨੁੱਖ ਦੂਰ ਹੋ ਜਾਂਦਾ ਹੈ, ਜੇ ਸਤਿਗੁਰ ਹੋਣ ਤਾਂ ਮਨੁੱਖ ਝੂਰਦਾ ਨਹੀਂ ਮਰਦਾ।

(੩) ਜੇ ਸਤਿਗੁਰ ਹੋਣ ਤਾਂ ਅੰਮ੍ਰਿਤ ਬਾਣੀ ਦੀ ਪ੍ਰਾਪਤੀ ਹੁੰਦੀ ਹੈ। ਜੇ ਸਤਿਗੁਰ ਹੋਣ ਤਾਂ ਅਕੱਥ ਦੀ ਮਨੁੱਖ ਕਥਾ ਸੁਣਦਾ ਹੈ। ਜੇ ਸਤਿਗੁਰ ਹੋਣ ਤਾਂ ਉਹ ਅੰਮ੍ਰਿਤ ਦਿੰਦੇ ਹਨ, ਜੇ ਸਤਿਗੁਰ ਹੋਣ ਤਾਂ ਮਨੁੱਖ ਨਾਮ ਜਪ ਲੈਂਦਾ ਹੈ।

(੪) ਜੇ ਸਤਿਗੁਰ ਹੋਣ ਤਾਂ ਤਿੰਨਾਂ ਲੋਕਾਂ ਦੀ ਸੂਝ ਪੈ ਜਾਂਦੀ ਹੈ। ਜੇ ਸਤਿਗੁਰ ਹੋਣ, ਤਾਂ ਧਰਮ ਪਦ ਦੀ ਖਬਰ ਪੈਂਦੀ ਹੈ। ਜੇ ਸਤਿਗੁਰ ਹੋਣ ਤਾਂ ਚੋਟੀ ਅਸਮਾਨ ਨਾਲ ਜਾ ਲਗਦੀ ਹੈ। ਜੇ ਸਤਿਗੁਰ ਹੋਣ ਤਾਂ ਸਦਾ ਹੀ ਜਸ ਪ੍ਰਾਪਤ ਹੁੰਦਾ ਹੈ।

(੫) ਜੇ ਸਤਿਗੁਰ ਹੋਣ ਤਾਂ ਪੁਰਖ ਸਦਾ ਲਈ (ਸੰਸਾਰ ਤੋਂ) ਉਦਾਸ ਹੋ ਜਾਂਦਾ ਹੈ। ਜੇ ਸਤਿਗੁਰ ਹੋਣ ਤਾਂ ਮਨੁੱਖ ਨਿੰਦਾ ਤਿਆਗਦਾ ਹੈ। ਜੇ ਸਤਿਗੁਰ ਹੋਣ ਤਾਂ ਬੁਰੇ ਭਲੇ ਨੂੰ ਇਕ ਨਜ਼ਰ ਨਾਲ ਵੇਖਦਾ ਹੈ[1]। ਜੇ ਸਤਿਗੁਰ ਹੋਣ ਤਾਂ ਹੀ ਮੱਥੇ ਦੇ ਲੇਖ ਹੁੰਦੇ ਹਨ[2]।

(੬) ਜੇ ਸਤਿਗੁਰ ਹੋਣ ਤਾਂ ਸਰੀਰ (ਵਿਸ਼ਿਆਂ ਨਾਲ) ਖੀਣ ਨਹੀਂ ਹੋਂਦਾ। ਜੇ ਸਤਿਗੁਰ ਹੋਣ ਤਾਂ ਦੇਹੁਰਾ ਫਿਰ ਜਾਂਦਾ ਹੈ[3]। ਜੇ ਸਤਿਗੁਰ ਹੋਣ ਤਾਂ ਛੱਪਰ ਛੱਤਿਆ ਜਾਂਦਾ ਹੈ[4]। ਜੇ ਸਤਿਗੁਰ ਹੋਣ ਤਾਂ ਸੇਜ (ਨਦੀ ਵਿਚੋਂ) ਨਿਕਲ ਆਂਵਦੀ ਹੈ[5]।

(੭) ਜੇ ਸਤਿਗੁਰ ਹੋਣ ਤਾਂ ਸਮਝੋ ਮਨੁੱਖ ਨੇ ਅਠਾਠ ਤੀਰਥਾਂ ਵਿਚ ਨ੍ਹਾ ਲਇਆ। ਜੇ ਸਤਿਗੁਰ ਹੋਣ ਤਾਂ ਸਰੀਰ ਤੇ ਸਮਝੋ ਚਕ੍ਰ ਲੱਗ ਗਇਆ[6]। ਜੇ ਸਤਿਗੁਰ ਹੋਣ ਤਾਂ ਬਾਰਾਂ ਹੀ ਲਿੰਗਾਂ ਦੀ ਸੇਵਾ ਹੋ ਗਈ। ਸਤਿਗੁਰ ਹੋਣ ਤਾਂ ਜ਼ਹਰ ਸਾਰਾ ਅੰਮ੍ਰਿਤ ਫਲ ਹੋ ਜਾਂਦਾ ਹੈ।

(੮) ਜੇ ਸਤਗੁਰ ਹੋਣ ਤਾਂ ਸੰਸਾ ਉੱਡ ਜਾਂਦਾ ਹੈ। ਜੇ ਸਤਿਗੁਰ ਹੋਣ ਤਾਂ ਮਨੁੱਖ ਜਮਾਂ ਤੋਂ ਛੁੱਟ ਜਾਂਦਾ ਹੈ। ਜੇ ਸਤਿਗੁਰ ਹੋਣ ਤਾਂ ਮਨੁੱਖ ਸੰਸਾਰ ਸਮੁੰਦਰ ਨੂੰ ਤਰਦਾ ਹੈ। ਜੇ ਸਤਿਗੁਰ ਹੋਣ ਤਾਂ ਮਨੁੱਖ ਜੰਮਦਾ ਮਰਦਾ ਨਹੀਂ।

## ਨਾਮਦੇਵ

**ਆਉ ਕਲੰਦਰ ਕੇਸਵਾ। ਕਰਿ ਅਬਦਾਲੀ ਭੇਸਵਾ ॥੧॥ ਰਹਾਉ॥**
**ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ। ਚਮਰਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥**

**ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ। ਭਾਰ ਅਠਾਰਹ ਮੁਦਗਰ ਤੇਰਾ ਸਹਨਕ ਸਭ ਸੰਸਾਰਾ ॥੨॥**

**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ। ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥**

**ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ। ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥**

1. ਭਾਵ ਕਿਸੇ ਤੋਂ ਘ੍ਰਿਣਾ ਨਹੀਂ ਕਰਦਾ।
2. ਨਿਰੰਕਾਰ ਨਾਲ ਮਿਲਨ ਦੇ।
3. ਜਿੱਕੁਰ ਨਾਮਦੇਵ ਦਲ ਫਿਰ ਗਇਆ ਸੀ।
4. ਨਾਮਦੇਵ ਦੀ ਛੰਨ ਬਣਾਣ ਦੀ ਕਥਾ ਪ੍ਰਸਿੱਧ ਹੈ।
5. ਨਾਮਦੇਵ ਨੂੰ ਨਿਰਦੋਸ ਜਾਣ ਕੇ ਬਾਦਸ਼ਾਹ ਨੇ ਉਹਨੂੰ ਇਕ ਸੇਜ ਦਿੱਤੀ। ਪਹਿਲੋਂ ਤਾਂ ਉਹ ਲਵੇ ਨਾ, ਬਹੁਤਾ ਕਹਿਆ ਤਾਂ ਉਹਨੇ ਲੈ ਕੇ ਜਮਨਾ ਵਿਚ ਸੁਟ ਦਿੱਤੀ। ਜਦੋਂ ਬਾਦਸ਼ਾਹ ਨੇ ਮੰਗੀ, ਦਰਿਆ ਨੇ ਉਹ ਸਾਬਤ ਕੱਢ ਦਿੱਤੀ।
6. ਵਿਸ਼ਨੂੰ ਜੀ ਦਾ ਚੱਕ੍ਰ। ਜੋ ਕਈ ਸਾਧ ਦਵਾਰਕਾ ਤੋਂ ਸਰੀਰ ਤੇ ਲਗਵਾਂਦੇ ਹਨ।

ਕਲੰਦਰ=ਬੇਪਰਵਾਹ ਫਕੀਰ ਜੋ ਸ਼ਰ੍ਹਾ ਨਾ ਮੰਨੇ।
ਅਬਦਾਲੀ=ਰੱਬ ਦਾ ਵਲੀ। ਉਹ ਫਕੀਰ ਜਿਨ੍ਹਾਂ ਨੂੰ ਇਹ ਸਿੱਧੀ ਹੱਥ ਆ ਗਈ ਹੋਵੇ, ਜੋ ਜਿੱਥੇ ਚਾਹੁਣ ਪਲ ਵਿਚ ਜਾ ਸਕਣ।
ਕੁਲਹ=ਟੋਪੀ। ਕਉਸੈ=ਜੁੱਤੀ। ਚਮਰ ਪੋਸ=ਚਮੜਾ ਜਿਹਨੇ ਪਹਿਨਿਆਂ ਹੋਵੇ।
ਪੇਹਨ=ਚੋਲਾ। ਇਜਾਰਾ=ਤੰਬਾ, ਪਜਾਮਾ।
ਸਹਨਕ=ਥਾਲ, ਜਿਹਦੇ ਵਿਚ ਰੋਟੀ ਖਾਈਦੀ ਹੈ।
ਮਹਜਿਦਿ=ਮਸਜਦ, ਮਸੀਤ। ਕਾਦਿਨ=ਜਾਦੂਗਰ।

**ਉਥਾਨਕਾ**—ਮਲੂਮ ਹੁੰਦਾ ਹੈ ਭਗਤੀ ਕਰਦੇ ਨਾਮਦੇਵ ਦੇ ਕਿਸੇ ਮੁਸਲਮਾਨ ਫਕੀਰ ਨੇ ਆ ਕੇ ਛੈਣੇ ਖੋਹ ਲਏ, ਉਹਨੂੰ ਆਪ ਨਿਰੰਕਾਰ ਰੂਪ ਸਮਝ ਕੇ ਇਹ ਸ਼ਬਦ ਉਚਾਰਦੇ ਹਨ।

**ਅਰਥ**—(੧) ਆਓ, ਹੇ ਕਲੰਦਰ ਦੇ ਰੂਪ ਵਿਚ ਕੇਸ਼ਵ! ਹੁਣ ਅਬਦਾਲੀ ਦਾ ਭੇਸ ਕਰ ਆਏ ਹੋ। ਜਿਸ ਨੇ ਅਕਾਸ਼ ਦੀ ਸਿਰ ਤੇ ਟੋਪੀ ਕੀਤੀ ਹੋਈ ਹੈ, ਸੱਤ ਪਤਾਲ ਜਿਹਦੀ ਜੁੱਤੀ ਹਨ, ਹੁਣ ਇਸ ਚਮੜੇ ਪੋਸ਼ ਦਾ ਸਰੀਰ ਤੇਰਾ ਮੰਦਰ ਹੈ, ਹੁਣ ਹੇ ਕ੍ਰਿਪਾਲ ਇੱਕੁਰ ਦੇ ਬਣੇ ਹੋਏ ਹੋ?

(੨) ਛਿਵੰਜਾ ਕ੍ਰੋੜ ਬੱਦਲ ਜਿਹਦਾ ਚੋਲਾ ਹਨ, ਸੋਲ੍ਹਾਂ ਹਜ਼ਾਰ ਗੋਪੀਆਂ ਜਿਸਦਾ ਤੰਬਾ ਹਨ। ਅਠਾਰਾਂ ਭਾਰ ਬਨਸਪਤੀ ਜਿਹਦੀ ਮੁੰਗਲੀ ਹਨ ਤੇ ਸੰਸਾਰ ਜਿਹਦੀ ਥਾਲੀ ਹੈ।

(੩) ਨਾਮਦੇਵ ਸਰੀਰ ਰੂਪ ਮਸੀਤ ਵਿਚ ਮਨ ਨੂੰ ਮੁੱਲਾਂ ਬਣਾ ਤੁਰੀਆ ਵਿਚ ਤੇਰੀ ਨਮਾਜ ਪੜ੍ਹਦਾ ਹੈ, ਬੀਬੀ ਕਉਲਾਂ (ਮਾਇਆ) ਵਰਗਾ ਜਿਹਦਾ ਜਾਦੂਗਰ ਹੈ ਜੋ ਨਿਰੰਕਾਰ ਨੂੰ ਆਕਾਰ ਵਿਚ ਬਦਲਿਆ ਵਿਖਾ ਦਿੰਦੀ ਹੈ।

(੪) ਤੂੰ ਭਗਤੀ ਕਰਦਿਆਂ ਮੇਰੇ ਛੈਣੇ ਖੋਹ ਲਏ ਹਨ, ਹੁਣ ਮੈਂ ਕਿਹਦੇ ਅੱਗੇ ਫਰਿਆਦ ਕਰਾਂ? ਨਾਮਦੇਵ ਦਾ ਸੁਆਮੀ ਆਪ ਜਾਣੀ ਜਾਣ ਹੈ, ਉਹ ਆਪ ਬਿਨਾ ਦੇਸ ਹੈ ਪਰੰਤੂ ਸਰਬ ਦੇਸਾਂ ਵਿਚ ਪੂਰਨ ਹੈ।

## ਬਸੰਤ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਸਾਹਿਬੁ ਸੰਕਟਵੈ ਸੇਵਕੁ ਭਜੈ। ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥ ੧ ॥**
**ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ। ਚਰਨ ਕਮਲ ਮੇਰੇ ਹੀਅਰੇ ਬਸੈਂ ॥ ੧ ॥ ਰਹਾਉ ॥**
**ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ। ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥ ੨ ॥**

**ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ। ਨਾਰਾਇਣੁ ਸੁ ਪ੍ਰਸੰਨ ਹੋਇ ਤ ਸੇਵਕੁ ਨਾਮਾ ॥ ੩ ॥ ੧ ॥**

ਸੰਕਟਵੈ—ਦੁੱਖ ਵਿਚ ਹੋਵੇ।

**ਅਰਥ**—(੧) ਜਿੱਕੁਰ ਮਾਲਕ ਦੁਖ ਵਿਚ ਹੋਵੇ, ਤੇ ਨੌਕਰ ਨੱਠ ਜਾਵੇ। ਉਹ ਨੌਕਰ ਤਾਂ ਬਹੁਤ ਚਿਰ ਨਹੀਂ ਜੀਉਂਦਾ, ਪਰ ਆਪਣੀਆਂ ਦੁਹਾਂ ਕੁਲਾਂ ਨੂੰ ਲਾਜ ਲਵਾਂਦਾ ਹੈ। ਮੈਂ ਭੀ ਤੇਰੀ ਭਗਤੀ ਨਹੀਂ ਛੱਡਣੀ, ਭਾਵੇਂ ਲੋਗ ਕਿੰਨੇ ਹੀ ਠੱਠੇ ਕਰਨ। ਤੇਰੇ ਚਰਨ ਕਮਲ ਮੇਰੇ ਦਿਲ ਵਿਚ ਵੱਸਦੇ ਹੀ ਰਹਣ।

(੨) ਜਿੱਕੁਰ ਆਪਣੇ ਧਨ ਪਿੱਛੇ ਮਨੁੱਖ ਮਰਨ ਨੂੰ ਤਿਆਰ ਹੋ ਜਾਂਦਾ ਹੈ, ਇੱਕੁਰ ਹੀ ਸੰਤ ਲੋਕ ਭੀ ਰਾਮ ਨਾਮ ਨਹੀਂ ਛੱਡਦੇ।

(੩) ਗੰਗਾ, ਗਇਆ ਤੇ ਗੋਦਾਵਰੀ (ਤੇ ਨ੍ਹਾਣਾ) ਇਹ ਸੰਸਾਰ ਦਾ ਬਿਉਹਾਰ ਹੈ। ਨਾਮਦੇਵ ਤੇ ਨਿਰੰਕਾਰ ਦੀ ਮੇਹਰ ਹੋਈ ਤਾਂ ਓਹ ਸੇਵਕ ਹੀ ਬਣੇਗਾ।

**ਲੋਭ ਲਹਰਿ ਅਤਿ ਨੀਝਰ ਬਾਜੈ। ਕਾਇਆ ਡੂਬੈ ਕੇਸਵਾ ॥ ੧ ॥ ਸੰਸਾਰੁ ਸਮੁੰਦੇ ਤਾਰਿ ਗੋਬਿੰਦੇ। ਤਾਰਿ ਲੈ ਬਾਪ ਬੀਠਲਾ ॥ ੧ ॥ ਰਹਾਉ ॥ ਅਨਿਲ ਬੇੜਾ ਹਉ ਖੇਵਿ ਨ ਸਾਕਉ। ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥ ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋਕਉ। ਪਾਰਿ ਉਤਾਰੇ ਕੇਸਵਾ ॥ ੩ ॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ। ਮੋਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥ ੪ ॥ ੨ ॥**

ਨੀਝਰ=ਇਕ ਰਸ। ਅਨਿਲ=ਹਵਾ।

**ਅਰਥ**—(੧) ਹੇ ਨਿਰੰਕਾਰ! ਲੋਭ ਦੀ ਲਹਰ ਡਾਢੀ ਲਗਾਤਾਰ ਟੱਕਰ ਮਾਰ ਰਹੀ ਹੈ, ਇਹ ਸਰੀਰ ਰੂਪੀ ਬੇੜੀ ਹੁਣ ਡੁੱਬਦੀ ਹੈ। ਹੇ ਪਿਤਾ ਬਾਠੁਲ! ਹੇ ਗੋਬਿੰਦ!! ਸੰਸਾਰ ਸਮੁੰਦਰ ਤੋਂ ਮੈਨੂੰ ਪਾਰ ਕਰ।

(੨) ਹਵਾ ਦੇ ਵੱਸ ਮੇਰਾ ਬੇੜਾ ਆਇਆ ਹੋਇਆ ਹੈ, ਮੈਂ ਚੱਪਾ ਨਹੀਂ ਲਾ ਸਕਦਾ। ਹੇ ਬੇਅੰਤ ਬੀਠੁਲ!

(੩) ਹੇ ਕੇਸਵ! ਕਿਰਪਾ ਕਰਕੇ ਮੈਨੂੰ ਤੂੰ ਸਤਿਗੁਰ ਮੇਲ ਦੇ ਜੋ ਇਸ ਬੇੜੇ ਨੂੰ ਪਾਰ ਕਰਨ।

(੪) ਨਾਮਦੇਵ ਬੇਨਤੀ ਕਰਦਾ ਹੈ ਮੈਂ ਤਾਂ ਤਰਨਾ ਭੀ ਨਹੀਂ ਜਾਣਦਾ। ਹੇ ਬੀਠੁਲ! ਮੈਨੂੰ ਬਾਂਹ ਫੜਾ, ਬਾਂਹ ਫੜਾ।

**ਸਹਜੇ ਅਵਲਿ ਧੂੜਿਮਣੀ ਗਾਡੀ ਚਾਲਤੀ। ਪੀਛੈ ਤਿਨਕਾ ਲੇਕਰਿ ਹਾਂਕਤੀ ॥ ੧ ॥ ਜੈਸੇ ਪਨਕਤ ਥ੍ਰੂਟਿਟਿ ਹਾਂਕਤੀ। ਸਰਿ ਧੋਵਨ ਚਾਲੀ ਲਾਡੁਲੀ ॥ ੧ ॥ ਰਹਾਉ ॥**

**ਧੋਬੀ ਧੋਵੈ ਬਿਰਹ ਬਿਰਾਤਾ। ਹਰਿ ਚਰਨ ਮੇਰਾ ਮਨੁ ਰਾਤਾ ॥ ੨ ॥**

**ਭਣਤਿ ਨਾਮਦੇਉ ਰਮਿ ਰਹਿਆ । ਅਪਨੇ ਭਗਤਿ ਪਰ ਕਰਿ ਦਇਆ ॥ ੩ ॥ ੩ ॥**

ਧੂੜਿ ਮਣੀ ਗਾਡੀ=ਮਿੱਟੀ ਵਿਚ ਮਣੀ (ਅਹੰਭਾਵ) ਵਾਲੀ ਦੇਹ ਰੂਪ ਗੱਡੀ ।
ਪਨਕਤ=ਕਤਾਰ ।

ਤਿਨਕਾ=ਨਾਂ ਤੁਰਨ ਵਾਲੇ ਜਨੌਰ ਨੂੰ ਮੁਠ ਘਾਹ ਦੀ ਵਿਖਾ ਕੇ ਤੋਰੀ ਜਾਂਦੇ ਹਨ, ਪਰ ਓਹ ਓਹਨੂੰ ਉਸ ਘਾਹ ਤੱਕ ਪੁੱਜਣ ਨਹੀਂ ਦਿੰਦੇ ।

ਥੂਟਿਟਿ=ਇਹ ਦੋ ਆਵਾਜ਼ਾਂ ਹਨ ਜਿਨ੍ਹਾਂ ਨਾਲ ਵਣਜਾਰੇ ਲੋਕ ਆਪਣੇ ਲੱਦੇ ਹੋਏ ਪਸ਼ੂ ਤੋਰਦੇ ਹਨ । ਇਨ੍ਹਾਂ ਆਵਾਜ਼ਾਂ ਨਾਲ ਥੋੜਾ ਡਰ ਦਿਖਾਇਆ ਜਾਂਦਾ ਹੈ, ਭਾਵ ਇਹ ਹੈ ਜੋ ਮਾਇਆ ਇਸ ਸਰੀਰ ਨੂੰ ਡਰ ਵਿਖਾ ਕੇ ਤੋਰਦੀ ਹੈ, ਨਾਂ ਤੁਰੇਂਗਾ ਤਾਂ ਭੁਖਾ ਮਰੇਂਗਾ ਆਦਿ ਡਰ ।

**ਅਰਥ**—(੧) ਪਹਲੋਂ ਦੇਹ ਹੋਲੀ ਹੋਲੀ ਤੁਰਦੀ ਹੈ[1], ਮਗਰੋਂ ਘਾਹ (ਵਿਸ਼ਿਆਂ ਦਾ ਲੋਭ) ਵਿਖਾ ਕੇ ਮਾਇਆ ਇਹਨੂੰ ਤੇਜ ਕਰਦੀ ਹੈ । (ਜੀਵਾਂ ਦੀ) ਕਤਾਰ ਦੀ ਕਤਾਰ ਨੂੰ ਥੂਟਿਟ ਅਵਾਜ਼ਾਂ ਦੁਆਰਾ ਮਾਇਆ ਹੱਕ ਰਹੀ ਹੈ (ਜਿਸ ਤਰ੍ਹਾਂ ਪਸ਼ੂਆਂ ਦੀ ਕਤਾਰ ਹਕੀਦੀ ਹੈ) । ਹੁਣ ਮੇਰੀ ਲਾਡੁਲੀ (ਆਤਮਾ) ਇਸ ਦੇਹੀ ਨੂੰ ਸਤਸੰਗ ਰੂਪੀ ਸਰੋਵਰ ਵਿਚ ਸ਼ੁੱਧ ਕਰਨ ਚੱਲੀ ਹੈ ।

(੨) ਜਿਥੇ ਪ੍ਰੇਮ ਵਿਚ ਰੱਤਾ ਹੋਇਆ ਗੁਰੂ ਰੂਪ ਧੋਬੀ ਸਫਾਈ ਕਰ ਰਹਿਆ ਹੈ । ਮੇਰਾ ਮਨ ਹਰੀ ਦੇ ਚਰਨਾਂ ਵਿਚ ਲੱਗ ਗਇਆ ਹੈ ।

(੩) ਨਾਮਦੇਵ ਬੇਨਤੀ ਕਰਦਾ ਹੈ, ਹੇ ਸਾਰੀ ਥਾਂ ਰਮੇ ਹੋਏ ! ਆਪਣੇ ਭਗਤ ਪੁਰ ਦਇਆ ਕਰ ।

ੴ ਸਤਿਗੁਰਪ੍ਰਸਾਦਿ ॥

## ਸਾਰੰਗ ਬਾਣੀ ਨਾਮਦੇਉ ਜੀ ਕੀ

**ਕਾਏ ਰੇ ਮਨ ਬਿਖਿਆ ਬਨ ਜਾਇ । ਭੂਲੌ ਰੇ ਠਗ ਮੂਰੀ ਖਾਇ ॥੧॥ਰਹਾਉ॥ ਜੈਸੇ ਮੀਨੁ ਪਾਨੀ ਮਹਿ ਰਹੈ । ਕਾਲ ਜਾਲ ਕੀ ਸੁਧਿ ਨਹੀ ਲਹੈ । ਜਿਹਬਾ ਸੁਆਦੀ ਲੀਲਤ ਲੋਹ । ਐਸੇ ਕਨਿਕ ਕਾਮਨੀ ਬਾਧਿਓ ਮੋਹ ॥ ੧ ॥**
**ਜਿਉ ਮਧੁ ਮਾਖੀ ਸੰਚੈ ਅਪਾਰ । ਮਧੁ ਲੀਨੋ ਮੁਖਿ ਦੀਨੋ ਛਾਰੁ । ਗਊ ਬਾਛ ਕਉ ਸੰਚੈ ਖੀਰੁ । ਗਲਾ ਬਾਂਧਿ ਦੁਹਿ ਲੇਇ ਅਹੀਰੁ ॥ ੨ ॥**
**ਮਾਇਆ ਕਾਰਨ ਸ੍ਰਮੁ ਅਤਿ ਕਰੈ । ਸੋ ਮਾਇਆ ਲੈ ਗਾਡੈ ਧਰੈ । ਅਤਿ ਸੰਚੈ ਸਮਝੈ ਨਹੀਂ ਮੂੜ । ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥ ੩ ॥**
**ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ । ਸਾਧ ਸੰਗਤਿ ਕਬਹੂ ਨਹੀ ਕਰੈ । ਕਹਤ ਨਾਮ ਦੇਉ ਤਾਂਚੀ ਆਣਿ । ਨਿਰਭੈ ਹੋਇ ਭਜੀਐ ਭਗਵਾਨ ॥ ੪ ॥ ੧ ॥**

1. ਛੋਟੇ ਹੁੰਦੇ ਖਾਹਸ਼ਾਂ ਨਹੀਂ ਹੁੰਦੀਆਂ, ਇਸ ਲਈ ਧਾਓ ਧਾਈ ਥੋੜੀ ਹੁੰਦੀ ਹੈ ।

ਠਗ ਮੂਰੀ=ਠਗ ਬੂਟੀ, ਧਤੂਰਾ ਆਦਿ ਜੋ ਠਗ ਖਵਾ ਕੇ ਬੇਹੋਸ਼ ਕਰਦੇ ਹਨ।

ਲੀਲਿਤ=ਨਿਗਲ ਜਾਨਾ। ਸ੍ਰਮੁ=ਮਿਹਨਤ। ਤਾਚੀ=ਉਹਦੀ।

**ਅਰਥ**—(੧) ਹੇ ਮਨ! ਕਿਉਂ ਵਿਸ਼ਿਆਂ ਦੇ ਬਨ ਵਿਚ ਵੜਦਾ ਹੈਂ? ਤੂੰ ਠਗ ਬੂਟੀ ਭੁਲ ਕੇ ਖਾ ਰਹਿਆ ਹੈਂ। ਜਿੱਕੁਰ ਮੱਛੀ ਪਾਣੀ ਵਿਚ ਰਹਿੰਦੀ ਹੈ, ਉਹ ਮੌਤ ਲਿਆਉਣ ਵਾਲੇ ਜਾਲ ਦੀ ਪਰਵਾਹ ਨਹੀਂ ਕਰਦੀ। ਜੀਭ ਦੇ ਸਵਾਦ ਪਿਛੇ ਲੋਹੇ ਨੂੰ ਨਿਗਲ ਜਾਂਦੀ ਹੈ, ਇਕੁਰ ਤੂੰ ਸੋਨੇ ਤੇ ਤੀਵੀਂ ਦੇ ਮੋਹ ਵਿਚ ਬੱਧਾ ਪਇਆ ਹੈ।

(੨) ਜਿਕੁਰ ਸ਼ਹਦ ਦੀ ਮੱਖੀ ਬੇਅੰਤ ਸ਼ਹਦ ਇਕੱਠਾ ਕਰਦੀ ਹੈ (ਤੇ ਪਾਲਣ ਵਾਲਾ) ਸ਼ਹਦ ਲੈ ਲੈਂਦਾ ਹੈ ਤੇ ਉਹਦੇ ਮੂੰਹ ਵਿਚ ਛਾਈ ਪਾਂਦਾ ਹੈ। ਗਊ ਆਪਣੇ ਵੱਛੇ ਲਈ ਦੁਧ ਜੋੜਦੀ ਹੈ, ਪਰ ਗਵਾਲਾ ਗਲੋਂ ਬੰਨ੍ਹ ਕੇ ਦੁਹ ਲੈਂਦਾ ਹੈ।

(੩) ਮਾਇਆ ਲਈ ਬੜੀ ਮਿਹਨਤ ਕਰਦਾ ਹੈ, ਉਹਨੂੰ ਲੈ ਕੇ ਟੋਏ ਵਿਚ ਦੱਬਦਾ ਹੈ। ਮੂਰਖ ਸਮਝਦਾ ਨਹੀਂ ਤੇ ਬਹੁਤ ਜੋੜੀ ਜਾਂਦਾ ਹੈ। ਧਨ ਤਾਂ ਧਰਤੀ ਵਿਚ ਹੀ ਦੱਬਿਆ ਰਹਿੰਦਾ ਹੈ ਤੇ ਸਰੀਰ ਮਿੱਟੀ ਹੋ ਜਾਂਦਾ ਹੈ।

(੪) ਕਾਮ, ਕ੍ਰੋਧ ਤੇ ਤ੍ਰਿਸ਼ਨਾਂ ਵਿਚ ਖੂਬ ਸੜਦਾ ਹੈ ਤੇ ਸਤਿਸੰਗ ਕਦੀ ਭੀ ਨਹੀਂ ਕਰਦਾ। ਨਾਮਦੇਵ ਜੀ ਕਹਿੰਦੇ ਹਨ ਇਕ ਉਹਦੀ ਆਣ ਰਖ ਕੇ ਨਿਡਰ ਹੋਕੇ ਭਗਵਾਨ ਦਾ ਜਾਪ ਕਰੋ।

**ਬਦਹੁ ਕੀ ਨ ਹੋਡ ਮਾਧਉ ਮੋ ਸਿਉ। ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲ ਪਰਿਓ ਹੈ ਤੋ ਸਿਉ ॥ ੧ ॥ ਰਹਾਉ ॥ ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ। ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥**

**ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ। ਕਹਤ ਨਾਮ ਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂੰ ਪੂਰਾ ॥ ੨ ॥**

ਹੋਡ=ਸ਼ਰਤ। ਊਰਾ=ਜੋ ਪੂਰਾ ਨਾ ਹੋਵੇ, ਜਿਹਦੇ ਵਿਚ ਅਜੇ ਕਸਰ ਹੋਵੇ।

**ਅਰਥ**—(੧) ਹੇ ਮਾਧੋ! ਮੇਰੇ ਨਾਲ ਸ਼ਰਤ ਕਿਉਂ ਨਹੀਂ ਲਾਉਂਦੇ? ਮੇਰੀ ਤੁਹਾਡੇ[1] ਨਾਲ ਖੇਡ ਮਿਥੀ ਗਈ ਹੈ। (ਸ਼ਰਤ ਇਹ ਜੁ) "ਮਾਲਕ ਤੋਂ ਦਾਸ ਤੇ ਦਾਸ ਤੋਂ ਮਾਲਕ। ਜਿੱਕੁਰ ਜਲ ਤੋਂ ਲਹਰ ਮੁੜ ਕੇ ਫਿਰ ਜਲ। ਨਿਰਾ ਕਹਨ ਸੁਣਨ ਮਾਤ੍ਰ ਉਹ ਦੂਈ ਚੀਜ਼ ਹੈ।" ਆਪ ਹੀ ਤੂੰ ਦੇਵਤਾ ਹੈਂ, ਆਪ ਦੇਹੁਰਾ ਹੈਂ। ਆਪ ਹੀ ਹੋਰਨਾਂ ਨੂੰ ਆਪਣੀ ਪੂਜਾ ਵਿਚ ਲਾਂਦਾ ਹੈਂ।

---

1. ਸ਼ਰਤ ਦੀ ਇਹ ਗੱਲ ਹੈ ਕਿ ਮੈਂ ਤੇ ਤੁਸੀਂ ਵੱਖਰੇ ਨਹੀਂ। ਦਾਸ ਤੇ ਮਾਲਕ ਦੋਵੇਂ ਪਦ ਇਕ ਦੂਜੇ ਤੇ ਨਿਰਭਰ ਰਖਦੇ ਹਨ। ਜੇ ਦਾਸ ਨਾ ਹੋਣ ਤਾਂ ਮਾਲਕ ਕਿੱਥੋਂ ਬਣੇ? ਇਸ ਲਈ ਮਾਲਕ ਲਈ ਦਾਸ ਓਹੋ ਜੇਹੇ ਲੋੜੀਦੇ ਹਨ ਤੇ ਉਸ ਕੋਲੋਂ ਘੱਟ ਲੋੜੀਂਦੇ ਨਹੀਂ। ਲਾਡ ਨਾਲ ਕਹਿੰਦੇ ਹਨ, ਲਹਰ ਤੇ ਜਲ ਕਹਣ ਮਾਤ੍ਰ ਵਿਚ ਹੀ ਵੱਖਰੇ ਹਨ।

(੨) ਆਪ ਗਾਂਦਾ ਹੈਂ ਆਪ ਨੱਚਦਾ ਹੈਂ ਤੇ ਆਪ ਹੀ ਵਾਂਸਾ ਵਜਾਉਂਦਾ ਹੈਂ। ਨਾਮਦੇਵ ਕਹਿੰਦਾ ਹੈ ਤੂੰ ਮੇਰਾ ਮਾਲਕ ਹੈਂ, ਮੈਂ ਊਰਾ ਹਾਂ, ਤੂੰ ਪੂਰਾ ਹੈਂ[1]।

**ਦਾਸ ਅਨਿੰਨ ਮੇਰੋ ਨਿਜ ਰੂਪ। ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥**

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ। ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨ ਹੋਇ ॥ ੧ ॥**

**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ। ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ੨ ॥ ੩ ॥**

ਅਨਿੰਨ=ਜਿਹਦਾ ਪ੍ਰੇਮ ਹੋਰ ਪਾਸੇ ਨਾ ਹੋਵੇ।

ਤਾਪ ਤ੍ਰਈ ਮੋਚਨ=ਤਿੰਨਾਂ ਤਾਪਾਂ ਤੋਂ ਛੁਡਾਣ ਵਾਲਾ ਹੈ। ਆਧਿ, ਬਿਆਧਿ, ਉਪਾਧਿ, ਤਿੰਨ ਤਾਪ ਹਨ।

ਗੁਨ ਬੰਧ=ਗੁਣਾਂ ਦੁਆਰਾ ਬੱਝ ਜਾਣ ਵਾਲਾ, ਵੱਸ ਹੋ ਜਾਣ ਵਾਲਾ।

**ਉਥਾਨਕਾ**—ਇਹ ਸ਼ਬਦ ਨਿਰੰਕਾਰ ਵਲੋਂ ਹੁਕਮ ਰੂਪ ਨਾਮਦੇਵ ਜੀ ਨੇ ਉਚਾਰਿਆ ਹੈ।

**ਅਰਥ**—(੧) ਅਨਿੰਨ ਦਾਸ ਮੇਰਾ ਆਪਣਾ ਰੂਪ ਹੈ, ਉਹਦੇ ਇਕ ਪਲ ਮਾਤ੍ਰ ਦਰਸ਼ਨ ਨਾਲ ਤਿੰਨੇ ਤਾਪ ਛੱਡ ਜਾਂਦੇ ਹਨ, (ਉਹਦੇ ਚਰਨਾਂ ਨੂੰ) ਛੁਹਣਾ ਘਰੋਗੀ ਜੰਜਾਲਾਂ ਦੇ ਖੂਹ ਤੋਂ ਛੁਡਾ ਦਿੰਦਾ ਹੈ। ਮੇਰੀ ਬੰਧੀ ਹੋਈ ਨੂੰ ਭਗਤ ਛੁਡਾ ਦਿੰਦੇ ਹਨ, ਪਰ ਉਨ੍ਹਾਂ ਦੀ ਬੱਧੀ ਹੋਈ ਮੈਥੋਂ ਛੁਟ ਨਹੀਂ ਸਕਦੀ। ਜੇ ਕਿਸੇ ਵੇਲੇ ਮੈਨੂੰ ਫੜ ਕੇ ਬੰਨ੍ਹ ਲੈਣ, ਤਾਂ ਮੁੜ ਮੇਰੇ ਕੋਲ ਉੱਤਰ ਕੋਈ ਨਹੀਂ[2]।

(੨) ਮੈਂ ਜੁ ਗੁਣਾਂ ਦੁਆਰਾ ਵੱਸ ਹੋ ਜਾਂਦਾ ਹਾਂ, ਮੈਂ ਸਾਰਿਆਂ ਦੀ ਜ਼ਿੰਦਗੀ ਹਾਂ, ਮੇਰੀ ਜ਼ਿੰਦਗੀ ਮੇਰੇ ਦਾਸ ਹਨ। ਹੇ ਨਾਮਦੇਵ! ਜਿਸ ਦੇ ਜੀ ਵਿਚ ਇਹ ਸਮਝ ਆਈ ਹੈ, ਉਹਦੇ ਦਿਲ ਵਿਚ ਪ੍ਰੇਮ ਦਾ ਚਾਨਣ ਭੀ ਉਹੋ ਜੇਹਾ (ਭਾਵ ਬਹੁਤ) ਹੈ।

---

1. ਆਤਮਾ ਤੇਰੇ ਵਿਚ ਮਿਲੀ ਹੋਣ ਕਰਕੇ ਵੱਖ ਨਹੀਂ। ਸਰੀਰ ਭੇਦ ਕਰਕੇ ਮੈਂ ਊਰਾ ਹਾਂ ਤੇ ਪੂਰਨ ਹੈਂ।

2. ਜਿੱਕੁਰ ਰਵਿਦਾਸ ਜੀ ਨੇ ਕਹਿਆ ਹੈ, ਨਿਰੰਕਾਰ ਮਾਇਆ ਦੀ ਗਠ ਦੇ ਕੇ ਜੀਵ ਨੂੰ ਬੰਨ੍ਹਦਾ ਹੈ, ਉਹ ਭਗਤੀ ਨਾਲ ਖੁਲ੍ਹਦੀ ਹੈ। ਭਗਤ ਪ੍ਰੇਮ ਦੀ ਗੰਢ ਦੇ ਕੇ ਉਹਨੂੰ ਬੰਨ੍ਹਦੇ ਹਨ, ਪ੍ਰੇਮ ਅਗੇ ਬਸ ਓਹਨੂੰ ਵੱਸ ਹੀ ਹੋਣਾ ਪੈਂਦਾ ਹੈ।

## ਰਾਗੁ ਮਲਾਰ

### ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ । ਭਗਤ ਦਾਨੁ ਦੀਜੈ ਜਾਚਹਿ ਸੰਤ ਜਨ ॥ ੧ ॥ ਰਹਾਉ ॥ ਜਾਂਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ । ਜਾਂਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾਸਿਰੀ । ਸੁ ਐਸਾ ਰਾਜਾ ਸ੍ਰੀ ਨਰਹਰੀ ॥ ੧ ॥

ਜਾਂਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸੁ ਸੰਸਾਰੁ ਰਾਚੀਲੇ । ਜਾਂਕੇ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀ ਲੇ । ਪਾਪੁ ਪੁੰਨੁ ਜਾਂਚੈ ਡਾਂਗੀਆ ਦੁਆਰੇ ਚਿਤ੍ਰ ਗੁਪਤੁ ਲੇਖੀਆ । ਧਰਮਰਾਇ ਪਰੁਲੀ ਪ੍ਰਤਿਹਾਰੁ । ਸੁ ਐਸਾ ਰਾਜਾ ਸ੍ਰੀ ਗੋਪਾਲੁ ॥ ੨ ॥

ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ । ਸਰਬ ਸਾਸਤ੍ਰ ਬਹੁ ਰੂਪੀਆ ਅਨ ਗਰੂਆ ਅਖਾੜਾ ਮੰਡਲੀਕ ਬੋਲ ਬੋਲਹਿ ਕਾਛੇ । ਚਉਰ ਢੂਲ ਜਾਂਚੈ ਹੈ ਪਵਣੁ । ਚੇਰੀ ਸਕਤਿ ਜੀਤਿ ਲੇ ਭਵਣੁ । ਅੰਡ ਟੂਕ ਜਾਂਚੈ ਭਸਮਤੀ । ਸੋ ਐਸਾ ਰਾਜਾ ਤ੍ਰਿਭਵਣ ਪਤੀ ॥ ੩ ॥

ਜਾਂਚੈ ਘਰਿ ਕੁਰਮਾ ਪਾਲੁ ਸਹਸ੍ਰਫਨੀ ਬਾਸਕੁ ਸੇਜ ਵਾਲੂਆ । ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆ ਨਖ ਪ੍ਰਸੇਵ ਜਾਂਚੈ ਸੁਰਸਰੀ । ਸਪਤ ਸਮੁੰਦ੍ਰ ਜਾਂਚੈ ਘੜਥਲੀ । ਏਤੇ ਜੀਅ ਜਾਂਚੈ ਵਰਤਣੀ । ਸੋ ਐਸਾ ਰਾਜਾ ਤ੍ਰਿਭਵਣ ਧਣੀ ॥ ੪ ॥

ਜਾਂਚੈ ਘਰਿ ਨਿਕਟਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ । ਏਤੇ ਜੀਅ ਜਾਂਚੈ ਹਹਿ ਘਰੀ । ਸਰਬ ਬਿਆਪਿਕ ਅੰਤਰ ਹਰੀ । ਪ੍ਰਣਵੈ ਨਾਮਦੇਉ ਤਾਂਚੀ ਆਣਿ । ਸਗਲ ਭਗਤ ਜਾਂਚੈ ਨੀਸਾਣਿ ॥ ੫ ॥ ੧ ॥

ਅਕੁਲ=ਕੁਲ ਰਹਿਤ । ਜਾਂਚੈ=ਜਿਸ ਦੇ । ਦਿਗ=ਦਿਸ਼ਾ । ਸਰਾਇਚਾ=ਛੋਟਾ ਤੰਬੂ ।

ਚਿਤ੍ਰ ਸਾਲ=ਜਿਥੇ ਚਿੱਤ੍ਰਕਾਰ ਬੈਠਕੇ ਮੂਰਤਾਂ ਬਣਾਂਦਾ ਹੈ ।

ਸੁਕਰਾ ਸਿਰੀ=ਉਹਦਾ ਸਿਰ ਸਿਰ ਪ੍ਰਤੀ ਕਰ ਹੈ ਹੈ। ਦਾ ਅਗਨੀ ਵਰਗੀ ਜਿਸ ਦੀ ਪ੍ਰਭਾ ਹੈ। ਕੁਲਾਲ=ਕੁਮ੍ਹਿਆਰ।

ਭਾਂਵੜਾ=ਬਣਾਣ ਵਾਲਾ, ਡੋਲਣ ਵਾਲਾ। ਬਿਸੁ=ਸਾਰਾ। ਡਾਂਗੀਆ=ਚੋਬਦਾਰ।

ਪਰੁਲੀ=ਪਰਲੋ ਕਰਣ ਵਾਲਾ। ਪ੍ਰਤਿਹਾਰੁ=ਦਰਵਾਨ, ਡੇਉਢੀ ਵਾਲਾ।

ਅਨਗਰੂਆ=ਛੋਟਾ ਜੇਹਾ—ਜੋ (ਗੁਰੂ) ਵਡਾ ਨਾ ਹੋਵੇ।

ਮੰਡਲੀਕ=ਉਹ ਰਾਜੇ ਜੋ ਵੱਡੇ ਮਹਾਰਾਜੇ ਅਗੇ ਕੱਰ ਭਰਦੇ ਹੋਣ।

ਕਾਛੇ=ਸੁੰਦਰ। ਅੰਡ ਟੂਕ=ਬ੍ਰਹਮੰਡ ਰੂਪ ਅੰਡੇ ਦਾ ਟੋਟਾ, ਭਾਵ ਭਾਰਤ ਖੰਡ।

ਪਾਲ=ਪਲੰਘ। ਭਸਮਤੀ=ਚੂਲ੍ਹਾ ਜਿਥੇ ਜੱਗ ਆਦਿ ਹੁੰਦੇ ਹਨ।

ਕੂਰਮਾ=ਕਛੂਆ। ਸੇਜ ਵਾਲੂਆ=ਸੇਜ ਬੰਦ। ਪ੍ਰਸੇਵ=ਪਸੀਨਾ, ਮੁੜ੍ਹਕਾ।

ਘੜ ਥਲੀ=ਥਲੀ ਰੂਪ ਪ੍ਰਿਥਵੀ ਪੁਰ ਘੜੇ। ਵਰਤਣੀ=ਭਾਂਡੇ।

ਨੇਜੈ=ਇਕ ਰਿਸ਼ੀ ਦਾ ਨਾਮ ਹੈ। ਬਾਨਵੇ=ਬਨਾਵੈਂ, ਬਣਾਂਦੇ ਹਨ।

ਹੇਲਾ=ਖੇਲ। ਨੀਸਾਣਿ=ਝੰਡਾ

**ਅਰਥ**—(੧) ਕੁਲ ਰਹਿਤ ਤੇ ਮਾਇਆ ਰਹਿਤ ਗੁਪਾਲ ਰਾਇ ਦੀ ਸੇਵਾ ਕਰੋ। ਹੇ ਗੋਪਾਲ ਰਾਇ! ਭਗਤੀ ਦਾਨ ਦਿਓ। ਤੇਰੇ ਸੰਤ ਲੋਕ ਇਹੋ ਹੀ ਮੰਗਦੇ ਹਨ। ਜਿਹਦੇ ਘਰ ਦਿਸ਼ਾ ਜੋ ਨਜ਼ਰ ਆਉਂਦੀਆਂ ਹਨ[1] ਛੋਟਾ ਜੇਹਾ ਤੰਬੂ ਹਨ। ਤੇ ਜੋ ਸੱਤਾਂ ਹੀ ਲੋਕਾਂ ਵਿਚ ਇਕੋ ਜੇਹਾ ਪੂਰਨ ਹੈ। ਉਹਦੀ ਚਿਤ੍ਰ ਸਾਲ ਬੈਕੁੰਠ ਲੋਕ ਹੈ। ਜਿਹਦੇ ਘਰ ਲੱਛਮੀ ਕੁਮਾਰੀ ਸਦਾ ਰਹਿੰਦੀ ਹੈ। ਚੰਦ ਤੇ ਸੂਰਜ ਦੀਵੇ ਹਨ। ਵਿਚਾਰਾ ਕਾਲ ਜੋ ਉਹਦੀ ਇਕ ਖੇਡ ਹੈ ਤੇ ਜੋ ਸਿਰ ਸਿਰ ਪ੍ਰਤੀ ਕਰ ਲੈਂਦਾ ਹੈ, ਉਹਦਾ ਕੁਟਵਾਲ ਹੈ, ਓਹ ਨਿਰੰਕਾਰ ਐਹੋ ਜੇਹਾ ਰਾਜਾ ਹੈ।

(੨) ਜਿਹਦ ਘਰ ਚਾਰ ਮੂੰਹਾਂ ਵਾਲਾ ਬ੍ਰਹਮਾ ਇਕ ਕੁਮ੍ਹਿਆਰ ਹੈ, ਜਿਹਨੇ ਡੋਲ ਡੋਲ ਕੇ ਸਾਰਾ ਸੰਸਾਰ ਰਚਿਆ ਹੈ। ਜਿਹਦੇ ਘਰ ਸ਼ਿਵਜੀ ਇਕ ਬਾਵਲਾ[2] ਹੈ ਜੋ ਸ਼ਿਵਜੀ ਜਗਤ ਦਾ ਗੁਰੂ ਹੈ ਤੇ ਜਿਹਨੈ ਤੱਤ ਗਿਆਨ ਵਰਗਾ ਗਿਆਨ ਸੰਸਾਰ ਨੂੰ ਦਿੱਤਾ ਹੈ। ਜਿਹਦੇ ਦੁਆਰੇ ਪਾਪ ਤੇ ਪੁੰਨ ਦੋ ਚੋਬਦਾਰ ਹਨ ਤੇ ਚਿਤ੍ਰ ਗੁਪਤ ਮੁਨਸ਼ੀ ਹੈ। ਪਰਲੋ ਕਰਨ ਵਾਲਾ ਧਰਮ ਰਾਜ ਡੇਉਢੀ ਵਾਲਾ ਹੈ, ਉਹ ਸ੍ਰੀ ਗੋਪਾਲ ਐਹੋ ਜੇਹਾ ਰਾਜਾ ਹੈ।

---

1. ਭਾਵ ਸਾਨੂੰ ਜੋ ਦਸੋ ਹੀ ਦਿਸ਼ਾ ਦਿਸਦੀਆਂ ਹਨ, ਇਹ ਇਕ ਛੋਟਾ ਜੇਹਾ ਤੰਬੂ ਹੈ, ਉਹਦਾ ਮਹਲ ਤਾਂ ਇਨ੍ਹਾਂ ਤੋਂ ਕਿਤੇ ਵੱਡਾ ਹੈ।

2. ਵੱਡੇ ਰਾਜਿਆਂ ਪਾਸ ਜਿੱਥੂਰ ਮਖੌਲੀਏ ਹੁੰਦੇ ਹਨ।

(੩) ਜਿਹਦੇ ਘਰ ਗੰਧਰਬਾਂ ਦੇ ਟੋਲੇ ਤੇ ਵਿਚਾਰੇ ਰਿਖੀ ਢਾਡੀਆਂ ਵਾਂਗ ਗਾਉਂਦੇ ਹਨ, ਸਾਰੇ ਸਾਸਤ੍ਰ ਬਹੁਰੂਪੀਏ ਹਨ[1]। (ਇਹ ਸੰਸਾਰ) ਇਕ ਛੋਟਾ ਜਿਹਾ ਅਖਾੜਾ ਹੈ, ਜਿਥੇ ਕੱਰ ਭਰਨ ਵਾਲੇ ਰਾਜੇ ਸੁੰਦਰ ਬੋਲ ਬੋਲ ਰਹੇ ਹਨ। ਜਿਹਨੂੰ ਚੋਰੀ ਕਰਨ ਵਾਲੀ ਪਵਨ ਹੈ। ਜਿਹਦੀ ਦਾਸੀ ਮਾਇਆ ਨੇ ਸਾਰੇ ਲੋਕ ਜਿੱਤ ਲਏ ਹਨ, ਇਹ ਭਾਰਤ ਖੰਡ ਜਿਹਦਾ ਚੁਲ੍ਹਾ ਹੈ, ਉਹ ਤਿੰਨਾਂ ਲੋਕਾਂ ਦਾ ਪਤੀ ਐਹੋ ਜੇਹਾ ਰਾਜਾ ਹੈ।

(੪) ਜਿਹਦੇ ਘਰ ਕਛੂ ਕੁੰਮਾਂ[2] ਤਾਂ ਪਲੰਘ ਹੈ; ਹਜ਼ਾਰ ਫਣਾਂ ਵਾਲਾ ਸ਼ੇਸ਼ ਨਾਗ ਜਿਹਦਾ ਸੇਜ ਬੰਦ ਹੈ। ਅਠਾਰਾਂ ਭਾਰ ਬਨਸਪਤੀ ਜਿਹਦੀਆਂ ਮਾਲਣਾਂ ਹਨ ਤੇ ਛਿਆਨਵੇਂ ਕਰੋੜ (ਬੱਦਲਾ) ਦੀ ਕਤਾਰ ਜਿਹਦੇ ਪਾਣੀ ਭਰਨ ਵਾਲੀ ਹੈ। ਜਿਹਦੇ ਨਵ੍ਹਾਂ ਦੇ ਮੁੜ੍ਹਕੇ ਵਿਚੋਂ ਗੰਗਾ ਵਗਦੀ ਹੈ। ਸੱਤ ਸਮੁੰਦਰ ਜਿਹਦੀ ਥਲ੍ਹੀ ਰੂਪ ਪ੍ਰਿਥਵੀ ਪਰ ਘੜੇ ਹਨ। ਇੰਨੇ ਜੋ ਜੀਅ ਜੰਤ ਹਨ ਇਹ ਸਭ ਜਿਹਦੇ ਬਰਤਨ ਹਨ। ਉਹ ਤਿੰਨਾਂ ਲੋਕਾਂ ਦਾ ਪਤੀ ਐਹੋ ਜੇਹਾ ਰਾਜਾ ਹੈ।

(੫) ਜਿਹਦੇ ਘਰ ਅਰਜਨ, ਧ੍ਰੂ, ਪ੍ਰਹਲਾਦ, ਅੰਬਰੀਕ, ਨਾਰਦ, ਨੇਜੇ, ਤੇ ਹੋਰ ਸਿੱਧ ਤੇ ਗਿਆਨੀ ਉਹਦੇ ਆਸ ਪਾਸ " ਰਹਣ ਵਾਲੇ ਹਨ। ਗੰਧਰਬਾਂ ਦੇ ਟੋਲੇ ਖੇਡ ਪਾਉਂਦੇ ਹਨ। ਇੰਨੇ ਜੀਵ ਜਿਹਦੇ ਘਰ ਹਨ, ਸਾਰਿਆਂ ਦੇ ਅੰਦਰ ਜੋ ਹਰੀ ਵਿਆਪਕ ਹੈ। ਨਾਮਦੇਵ ਬੇਨਤੀ ਕਰਦਾ ਹੈ, ਮੈਨੂੰ ਤਾਂ ਉਸੇ ਦਾ ਆਸਰਾ ਹੈ, ਜਿਹਦਾ ਝੰਡਾ ਸਾਰੇ ਭਗਤ ਫੜੀ ਫਿਰਦੇ ਹਨ।

## ਮਲਾਰ

**ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ। ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥ ਆਲਾਵੰਤੀ ਇਹੁ ਭ੍ਰਮੁ ਜੋਹੈ ਮੁਝ ਊਪਰਿ ਸਭ ਕੋਪਿਲਾ। ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥ ੧ ॥**

**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ। ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥ ੨ ॥**

**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ। ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥ ੩ ॥ ੨ ॥**

ਆਲਾਵੰਤੀ=ਘਰ ਵਾਲੇ। ਕੋਪਿਲਾ=ਗੁਸੇ ਹੋਏ। ਅਤਿ ਭੁਜ=ਵਡੀਆਂ ਬਾਹਾਂ।

**ਅਰਥ**–(੧) ਮੈਨੂੰ ਤੂੰ ਨ ਭੁਲਾ, ਤੂੰ ਨ ਭੁਲਾ, ਹੇ ਰਾਮ ਤੂੰ ਨ ਭੁਲਾ! ਇਨ੍ਹਾਂ (ਪੰਡਿਤਾ) ਨੂੰ ਜੋ ਇਹ ਭਰਮ ਹੈ, ਜੋ ਅਸੀਂ ਘਰ (ਮੰਦਰ) ਵਾਲੇ ਹਾਂ, ਇਸ ਕਰਕੇ

1. ਸ਼ਾਸਤ੍ਰ ਇਕੋ ਅਸਲੀਅਤ ਦਾ ਕਈ ਰੂਪਾਂ ਵਿਚ ਵਿਚਾਰ ਕਰਦੇ ਹਨ। ਇਸ ਲਈ ਬਹੁਰੂਪੀਏ ਹਨ।

2. ਪੁਰਾਣਾਂ ਅਨੁਸਾਰ ਕਛੂ ਕੁੰਮੇ ਨੇ ਜ਼ਮੀਨ ਦਾ ਭਾਰ ਚੁਕਿਆ ਹੋਇਆ ਹੈ।

ਮੇਰੇ ਪੁਰ ਸਭ ਗੁਸੇ ਹੋਏ ਹਨ । 'ਸੂਦਰ' 'ਸੂਦਰ' ਆਖ ਕੇ ਮਾਰ ਕੇ ਉਠਾ ਦਿੱਤਾ ਨੇ ! ਹੇ ਪਿਤਾ ਬੀਠੁਲ ! ਹੁਣ ਕੀ ਕਰਾਂ ?

(੨) ਮਰਨ ਮਗਰੋਂ ਜੇ ਤੁਸਾਂ ਮੁਕਤੀ ਦਿੱਤੀ, ਤਾਂ ਤੁਹਾਡੀ ਮੁਕਤੀ ਨੂੰ ਕੋਈ ਨਹੀਂ ਜਾਣੇਗਾ ? ਏਹ ਪਾਂਡੇ ਮੈਨੂੰ 'ਢੇਢ' ਆਖਦੇ ਹਨ, ਤੇਰੀ ਪੇਜ ਹੀ ਪਈ ਪਿਛੇ ਪੈਂਦੀ ਹੈ ਭਾਵ ਘਟਦੀ ਹੈ ।

(੩) ਤੂੰ ਜੋ ਦਿਆਲ ਅਤੇ ਕ੍ਰਿਪਾਲ ਕਹਿਆ ਜਾਂਦਾ ਹੈਂ ਤੇਰੀਆਂ ਅਪਾਰ ਬਾਹਾਂ ਵਡੀਆਂ ਹਨ[1] । ਨਾਮੇ ਵਲ ਦੇਹੁਰਾ ਫੇਰ ਦਿੱਤਾ, ਤੇ ਪਾਂਡਿਆਂ ਵਲ ਪਿੱਠ ਹੋ ਗਈ ।

## ਰਾਗ ਕਾਨੜਾ

### ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਐਸੋ ਰਾਮਰਾਇ ਅੰਤਰਜਾਮੀ । ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥ ੧ ॥ ਰਹਾਉ ॥ ਬਸੈ ਘਟਾ ਘਟ ਲੀਪ ਨ ਛੀਪੈ । ਬੰਧਨ ਮੁਕਤਾ ਜਾਤੁ ਨ ਦੀਸੈ ॥ ੧ ॥**

**ਪਾਨੀ ਮਾਹਿ ਦੇਖੁ ਮੁਖੁ ਜੈਸਾ । ਨਾਮੇ ਕੋ ਸੁਆਮੀ ਬੀਠਲੁ ਐਸਾ ॥ ੨ ॥ ੧ ॥**

ਛੀਪੈ=ਦਾਗ । ਮੁਕਤਾ=ਛੁਟਿਆ ਹੋਇਆ ।

**ਅਰਥ**—(੧) ਰਾਜਾ ਰਾਮ ਐਹੋ ਜੇਹਾ ਅੰਦਰ ਦੀ ਜਾਨਣ ਵਾਲਾ ਹੈ, ਜਿੱਕੁਰ ਸ਼ੀਸ਼ੇ ਵਿਚ ਮੂੰਹ ਠੀਕ ਦਿਸ ਪੈਂਦਾ ਹੈ । ਹਰ ਅੰਤਹਕਰਣ ਵਿਚ ਵੱਸਦਾ ਹੈ, ਪਰ ਉਹਨੂੰ ਲੇਪ ਜਾਂ ਦਾਗ ਨਹੀਂ ਲਗਦਾ । ਸਾਰੇ ਜੰਜਾਲਾਂ ਤੋਂ ਮੁਕਤ ਹੈ, ਉਹਦੀ ਕੋਈ ਜਾਤ ਨਹੀਂ ਦਿਸਦੀ ।

(੨) ਜਿੱਕੁਰ ਪਾਣੀ ਵਿਚ ਮੂੰਹ ਦੇਖ ਲਇਆ, (ਇੱਕੁਰ ਦਾ ਅੰਤਰਜਾਮੀ) ਨਾਮਦੇਵ ਦਾ ਸਵਾਮੀ ਬੀਠੁਲ ਹੈ ।

### ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ । ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥ ੧ ॥ ਬੇਧੀਅਲੇ ਗੋਪਾਲ ਗੋਸਾਈ । ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥ ੧ ॥ ਰਹਾਉ ॥**

[1] ਤੇਰੇ ਵਿਚ ਬਹੁਤ ਤਾਕਤ ਹੈ ।

**ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ। ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥ ੨ ॥**

**ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ। ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥ ੩ ॥**

**ਜੋ ਜਨੁ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ। ਨਾਮਾ ਕਹੈ ਜਗੁ ਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥ ੪ ॥ ੧ ॥**

ਬੂਝਲ=ਬੁੱਝਣ ਹਾਰ, ਜਾਣਨ ਵਾਲੇ। ਰਵਾਂਈ=ਰਮਿਆ ਹੋਇਆ ਹਾਂ।
ਬੇਧੀਅਲੇ=ਵਿੰਨ੍ਹ ਲਇਆ। ਮਾਨੈ=ਮਨ ਵਿਚ ਹੀ।
ਪਾਟੁ=ਬੈਠਣ ਦੀ ਥਾਂ।
ਨਾਨਾ ਭੇਦੀ=ਹਰ ਰੰਗ ਵਿਚ ਰਮਿਆ ਹੋਇਆ ਨਿਰੰਕਾਰ।
ਅਬਿਗਤੁ=ਨਾਸ ਨਾ ਹੋਣ ਵਾਲੀ।
ਬਿਡਾਣੀ=ਅਸਚਰਜ ਕਉਤਕਾਂ ਵਾਲਾ।

**ਅਰਥ**—(੧) ਮਨ ਦੀ ਹਾਲਤ ਮਨ ਹੀ ਜਾਣਦਾ ਹੈ, ਜਾਂ ਕਿਸੇ ਜਾਣਨ ਵਾਲੇ ਅਗੇ ਆਖੀਦੇ। ਮੈਂ ਅੰਤਰਜਾਮੀ ਰਾਮ ਵਿਚ ਲੀਨ ਹਾਂ, ਮੈਨੂੰ ਡਰਨਾ ਕਿੱਕੁਰ ਲੋੜੀਦਾ ਹੈ ? ਪ੍ਰਿਥਵੀ ਦੀ ਪਾਲਨਾ ਕਰਨ ਵਾਲੇ ਸਾਈਂ ਨੇ (ਮੇਰਾ ਹਿਰਦਾ) ਵਿੰਨ੍ਹ ਲਇਆ। ਮੇਰਾ ਮਾਲਿਕ ਸਾਰੀ ਥਾਂ ਭਰਪੂਰ ਹੈ।

(੨) ਉਹਦੀ ਮਨ ਵਿਚ ਹੀ ਹੱਟੀ ਹੈ, ਮਨ ਵਿਚ ਹੀ ਬੈਠਕ। ਮਨ ਵਿਚ ਹੀ ਸਾਰਾ ਪਸਾਰਾ ਹੈ, ਮਨ ਵਿਚ ਨਿਰੰਕਾਰ ਰਹਿੰਦਾ ਹੈ। ਸੰਸਾਰੀ ਜੀਵ ਇਧਰ ਉੱਧਰ ਐਵੇਂ ਫਿਰ ਰਹੇ ਹਨ।

(੩) ਗੁਰਾਂ ਦੇ ਉਪਦੇਸ਼ ਵਿਚ ਇਹ ਮਨ ਲਗ ਗਇਆ ਤੇ ਸੰਸਾ ਤੁਰੀਆ ਵਿਚ ਲੈ ਹੋ ਗਇਆ, ਹੁਣ ਨਿਡਰ ਕਰਨ ਵਾਲੀ ਇਹ ਸੁਹਣੀ ਅਕਲ ਸੋਚ ਲਈ ਹੈ। "ਸਭ ਕੁਝ ਉਹਦੇ ਹੁਕਮ ਵਿਚ ਹੈ, ਤੇ ਹੁਕਮ ਓਹ ਆਪ ਹੈ।"

(੪) ਜੋ ਪੁਰਸ਼ ਸਮਝ ਕੇ ਉਸ ਉੱਤਮ ਪੁਰਖ ਦਾ ਭਜਨ ਕਰਦੇ ਹਨ, ਉਨ੍ਹਾਂ ਦੀ ਬਾਣੀ ਨਾਸ ਰਹਿਤ ਹੈ। ਨਾਮਦੇਵ ਜੀ ਕਹਿੰਦੇ ਹਨ, ਅਸਾਂ ਜਗਜੀਵਨ ਲੱਭ ਲਇਆ ਹੈ ਉਹ ਅਲੱਖ ਤੇ ਅਸਚਰਜ ਕਉਤਕਾਂ ਵਾਲਾ ਹੁਣ ਦਿਲ ਵਿਚ ਹੈ।

## ਪ੍ਰਭਾਤੀ

**ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾਕਾ ਅੰਤੁ ਨ ਜਾਨਿਆ। ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥ ੧ ॥ ਗੋਬਿੰਦੁ ਗਾਜੈ ਸਬਦੁ ਬਾਜੈ ॥ ਆਨੰਦ ਰੂਪੀ ਮੇਰੋ ਰਾਮਈਆ ॥ ੧ ॥ ਰਹਾਉ ॥**

**ਬਾਵਨ ਬੀਖੁ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ। ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥ ੨ ॥**

**ਤੁਮਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ। ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥ ੩ ॥ ੨ ॥**

ਜੁਗੁ=ਜੋੜਾ, ਜੀਵ ਤੇ ਪ੍ਰਕ੍ਰਿਤੀ। ਬੀਖੁ=ਰੁਖ। ਬਾਨੈ ਬੀਖੇ=ਬਨ ਵਿੱਖੇ।

**ਅਰਥ**—(੧) ਜੋ ਨਿਰੰਕਾਰ ਆਦਿ ਤੋਂ ਹੈ, ਜੁਗਾਂ ਦਾ ਭੀ ਜਿਸ ਤੋਂ ਅਰੰਭ ਹੈ। ਜੀਵ ਤੇ ਪ੍ਰਕ੍ਰਿਤੀ ਤੋਂ ਜੋ ਪਹਲੋਂ ਦਾ ਹੈ, ਜੋ ਜੁਗਜੁਗ ਰਹਣ ਵਾਲਾ ਹੈ, ਤੇ ਉਹਦਾ ਕਿਸੇ ਅੰਤ ਨਹੀਂ ਪਾਇਆ। ਜੋ ਰਾਮ ਸਭ ਵਿਚ ਇਕ ਰਸ ਰਮਿਆ ਹੋਇਆ ਹੈ, ਤੇ ਜਿਹਦਾ ਰੂਪ ਇੱਕੁਰ ਦਾ ਦਸਿਆ ਗਿਆ ਹੈ। ਉਹ ਅਨੰਦ ਰੂਪ ਮੇਰਾ ਰਾਮ ਤੇ ਗੋਬਿੰਦ ਹੁਣ ਗੱਜ ਰਹਿਆ ਹੈ (ਅਰਥਾਤ ਸਾਖਿਆਤ ਹੈ) ਤੇ ਅਨਹਦ ਸ਼ਬਦ ਦੀ ਧੁਨ ਹੋ ਰਹੀ ਹੈ।

(੨) ਬਾਵਨ ਚੰਦਨ ਦਾ ਰੁਖ ਬਨ ਵਿਖੇ ਹੁੰਦਾ ਹੈ, ਉਹਦੀ ਵਾਸ਼ਨਾ ਤੋਂ ਹੀ ਸੁਖ ਪ੍ਰਤੀਤ ਹੋ ਜਾਂਦਾ ਹੈ[1]। ਪਰ ਜੋ ਨਿਰੰਕਾਰ ਸਭ ਦਾ ਮੂਲ ਹੈ ਤੇ ਜੋ ਸੁਗੰਧੀ ਦਾ ਭੀ ਮੂਲ ਹੈ, ਉਸ ਤੋਂ ਮੈਂ ਕਾਠ ਚੰਦਨ ਹੋ ਗਇਆ ਹਾਂ।

(੩) ਤੂੰ ਪਾਰਸ ਹੈਂ, ਮੈਂ ਲੋਹਾ ਹਾਂ। ਤੇਰੇ ਸੰਗ ਨਾਲ ਸੋਨਾ ਹੋ ਗਇਆ ਹਾਂ। ਤੂੰ ਦਯਾ ਕਰਨ ਵਾਲਾ ਹੈਂ, ਮੇਰਾ ਹੀਰਾ ਤੇ ਲਾਲ ਹੈਂ। ਤੇਰੇ ਸੱਚ ਰੂਪ ਵਿਚ ਨਾਮਾ ਲੀਨ ਹੋ ਗਇਆ ਹੈ।

## ਪ੍ਰਭਾਤੀ

**ਅਕੁਲ ਪੁਰਖ ਇਕੁ ਚਲਿਤੁ ਉਪਾਇਆ। ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥ ਜੀਅ ਕੀ ਜੋਤਿ ਨ ਜਾਨੈ ਕੋਈ। ਤੈ ਮੈ ਕੀਆ ਸੁ ਮਾਲੂਮੁ ਹੋਈ ॥ ੧ ॥ ਰਹਾਉ ॥**

**ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲ ਦੇਉ ॥ ੨ ॥**
**ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥ ੩ ॥**
**ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ। ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥**

ਤੈ ਮੈ ਕੀਆ ਸੁ ਮਾਲੂਮੁ ਹੋਈ=ਤੈਂ ਕੀਆ ਸੁ ਮੈਂ ਮਾਲੂਮੁ ਹੋਈ।

ਆਪੈ=ਪ੍ਰਾਪਤਿ ਕਰਦਾ ਹੈ। ਆਕੁਲ=ਵਿਆਪਕ।

---

1. ਮੈਨੂੰ ਨਿਰੀ ਵਾਸ਼ਨਾ ਦੀ ਪ੍ਰਾਪਤੀ ਨਹੀਂ, ਮੈਂ ਆਪ ਚੰਦਨ ਹੋ ਗਇਆ ਹਾਂ।

**ਅਰਥ**—(੧) ਕੁਲ ਰਹਤ ਨਿਰੰਕਾਰ ਨੇ ਇਕ ਕਉਤਕ ਰਚ ਦਿਤਾ ਹੈ। ਹਰ ਅੰਤਹਕਰਣ ਵਿਚ ਬ੍ਰਹਮ ਗੁਪਤ ਰਖ ਦਿੱਤਾ ਹੈ। ਜੀਵ ਦੀ ਜੋਤ ਨੂੰ ਕੋਈ ਨਹੀਂ ਜਾਣਦਾ, ਪਰ ਜੋ ਤੂੰ ਕੀਤਾ ਹੈ, ਮੈਨੂੰ ਮਲੂਮ ਹੋ ਗਇਆ ਹੈ।

(੨) ਜਿੱਕੁਰ ਮਿੱਟੀ ਤੋਂ ਘੜੇ ਦਾ ਪਰਕਾਸ਼ (ਬਣਾਉਟ) ਹੈ; ਇੱਕੁਰ ਬੀਠੁਲ ਦੇਵ ਆਪ ਹੀ ਕਰਤਾ ਹੈ।

(੩) ਜੀਵ ਨੂੰ ਇਹਦੇ ਕਰਮ ਹੀ ਬੰਧਨ ਹੋਕੇ ਵਿਆਪ ਰਹੇ ਹਨ। ਜੋ ਕੁਝ ਕੋਈ ਕਰਦਾ ਹੈ, ਉਹ ਆਪੇ ਪਾਉਂਦਾ ਹੈ।

(੪) ਨਾਮਦੇਵ ਬੇਨਤੀ ਕਰਦਾ ਹੈ, ਇਹ ਜੀਵ ਜੋ ਚਿਤਵੇ ਉਹੋ ਹੀ ਲੈ ਸਕਦਾ ਹੈ। ਸਦਾ ਵਿਆਪਕ ਵਿਚ ਲਿਵ ਲੀਨ ਰਹੇ ਤਾਂ ਅਮਰ ਹੋ ਜਾਂਦਾ ਹੈ।

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ। ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥ ੨੧੨ ॥**

ਛਾਇਲੈ=ਛੀਂਟ, ਲੇਫ ਆਦਿ।

(੨੧੨) ਤ੍ਰਿਲੋਚਨ ਮਿੱਤਰ ਕਹਿੰਦਾ ਹੈ, ਹੇ ਨਾਮੇ ਤੈਨੂੰ ਮਾਯਾ ਨੇ ਮੋਹ ਲਇਆ ਹੈ, ਤੂੰ ਕਿਉਂ ਰਾਮ ਨਾਲ ਚਿੱਤ ਨਹੀਂ ਲਾਉਂਦਾ ਤੇ ਕੱਪੜੇ ਛਿੰਬਣ ਵਿਚ ਲੱਗਾ ਹੋਯਾ ਹੈਂ ?

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ। ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ ੨੧੩ ॥**

(੨੧੩) ਨਾਮਾ ਕਹਿੰਦਾ ਹੈ ਹੇ ਤ੍ਰਿਲੋਚਨ ! ਮੂੰਹ ਨਾਲ ਰਾਮ ਜਪ, ਹੱਥਾਂ ਪੈਰਾਂ ਨਾਲ ਕੰਮ ਕਰ ਤੇ ਚਿੱਤ ਨਿਰੰਕਾਰ ਵਿਚ ਰਖ।

## ਭਗਤ ਜੈਦੇਵ ਜੀ

ਐਮ. ਏ. ਮੈਕਾਲਿਫ ਸਾਹਿਬ ਨੇ ਆਪਣੀ ਅੰਗ੍ਰੇਜ਼ੀ ਪੁਸਤਕ 'ਸਿੱਖ ਅਤੇ ਸਿਖ ਧਰਮ' ਦੀ ਛੇਵੀਂ ਸੈਂਚੀ ਵਿਚ ਬਹੁਤ ਖੋਜ ਕਰਕੇ ਭਗਤਾਂ ਦੀਆਂ ਜੀਵਨੀਆਂ ਲਿਖੀਆਂ ਹਨ। ਉਨ੍ਹਾਂ ਦੇ ਲਿਖੇ ਅਨੁਸਾਰ ਜਿਸ ਜੈਦੇਵ ਦੀ ਬਾਣੀ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਉਹ ਮਸ਼ਹੂਰ ਸੰਸਕ੍ਰਿਤ ਕਾਵਿ 'ਗੀਤ ਗੋਵਿੰਦ' ਦਾ ਕਰਤਾ ਹੈ। ਉਸ ਦੇ ਪਿਤਾ ਦਾ ਨਾਮ ਭੋਈ ਦੇਵ ਸੀ ਤੇ ਮਾਤਾ ਦਾ ਨਾਮ ਬਾਮਦੇਵੀ। ਪਿਤਾ ਕਨੌਜੀ ਬ੍ਰਾਹਮਣ ਸੀ। ਜੈਦੇਵ ਜੀ ਦਾ ਜਨਮ ਬੰਗਾਲ ਦੇ ਨਿਚਲੇ ਭਾਗ ਵਿਚ ਪਿੰਡ ਕੈਂਦੋਲੀ, ਜੋ ਆਧੁਨਿਕ ਜ਼ਿਲ੍ਹਾ ਬੀਰਭੂਮ ਵਿਚ ਹੈ, ਹੋਇਆ। ਜੈਦੇਵ ਜੀ, ਰਾਜਾ ਲਛਮਣ ਦੇਵ, ਜਿਸ ਦਾ ਦੌਰ ੧੧੭੦ ਈਸਵੀ ਸੰਨ ਤੋਂ ਅਰੰਭ ਹੁੰਦਾ ਹੈ, ਦੇ ਦਰਬਾਰ ਦੇ ਪੰਜ ਰਤਨਾਂ ਵਿਚੋਂ ਇਕ ਸਨ।

ਜੈਦੇਵ ਜੀ ਦੀ ਬਚਪਨ ਦੀ ਜ਼ਿੰਦਗੀ ਬਾਬਤ ਕੁਝ ਬਹੁਤੀ ਜਾਣਕਾਰੀ ਨਹੀਂ ਮਿਲਦੀ। ਇਹ ਨਿਸ਼ਚਿਤ ਹੈ ਕਿ ਉਹਨੇ ਸੰਸਕ੍ਰਿਤ ਸਾਹਿਤ ਦਾ ਬੜੀ ਮਿਹਨਤ ਨਾਲ ਅਧਿਅਨ ਕੀਤਾ ਅਤੇ ਕਵਿਤਾ ਵਿਚ ਅਦਿਭੁਤ ਮਹਾਰਤ ਹਾਸਲ ਕਰ ਲਈ। ਭਗਤ

ਮਾਲ ਦਾ ਲੇਖਕ ਭਗਤ ਜੀ ਨੂੰ ਸੁਰਾਂ ਦਾ ਅਵਤਾਰ ਕਹਿੰਦਾ ਹੈ। ਪਰੰਤੂ ਤਬੀਅਤ ਦਾ ਤਿਆਗੀ ਹੋਣ ਕਾਰਨ ਆਪਣੇ ਗੀਤਾਂ ਦਾ ਅਨੰਦ ਆਪ ਹੀ ਮਾਣਦਾ ਸੀ। ਉਸ ਨੂੰ ਸੰਸਾਰ ਨਾਲ ਆਪਣੀ ਮਹਾਨ ਦੇਣ ਨੂੰ ਵੰਡਣ ਦਾ ਕੋਈ ਖਿਆਲ ਨਹੀਂ ਸੀ। ਉਸ ਨੇ ਇਕ ਪਾਣੀ ਪੀਣ ਦਾ ਬਰਤਨ ਲੈ ਅਤੇ ਭਿਖਾਰੀਆਂ ਵਾਂਗ ਗੋਦੜੀ ਪਹਨ ਕੇ ਕਈ ਦੇਸ਼ਾਂ ਦਾ ਰਟਨ ਕੀਤਾ।

ਉਹ ਕਾਗਜ਼ ਸਿਆਹੀ ਅਤੇ ਕਲਮ ਵੀ ਜੋ ਸਾਹਿਤਿਕ ਮਨੁੱਖਾਂ ਲਈ ਲੋੜੀਦੀਆਂ ਵਸਤਾਂ ਹਨ ਕੋਲ ਨਹੀਂ ਸੀ ਰਖਦਾ। ਉਹ ਇਕ ਰੁਖ ਹੇਠਾਂ ਦੂਜੀ ਰਾਤ ਵਿਸ਼ਰਾਮ ਨਹੀਂ ਸੀ ਕਰਦਾ ਮਤਾਂ ਈਸ਼ੁਰ ਵਲੋਂ ਨੇਹੁੰ ਹਟ ਕੇ ਉਸ ਥਾਂ ਨਾਲ ਲਗ ਜਾਏ। ਪਰ ਕੁਦਰਤ ਨੂੰ ਇਹ ਜੀਵਨ ਪਰਵਾਨ ਨਹੀਂ ਸੀ।

ਜਗਨ ਨਾਥ ਦੇ ਇਕ ਅਗਨਿਹੋਤ੍ਰੀ ਬ੍ਰਾਹਮਣ ਦੇ ਘਰ ਬੜੀਆਂ ਮੰਨਤਾਂ ਮੰਨ ਮੰਨ ਅਤੇ ਦੇਵਤਾ ਅਗੇ ਭੇਟਾ ਦੇ ਕੇ ਇਕ ਲੜਕੀ ਨੇ ਜਨਮ ਲਇਆ ਜਿਸ ਦਾ ਨਾਮ ਉਸ ਨੇ ਪਦਮਾਵਤੀ ਰਖਿਆ। ਉਹ ਲੜਕੀ ਬਹੁਤ ਸੁੰਦਰ ਸੀ ਅਤੇ ਪਿਤਾ ਨੇ ਉਸ ਨੂੰ ਦੇਵਦਾਸੀ ਬਣਾ ਕੇ ਮੰਦਰ ਵਿਚ ਨੱਚਣ ਲਈ ਅਰਪਨ ਕਰਨ ਦਾ ਮਨ ਬਣਾਇਆ। ਜਦੋਂ ਉਹ ਲੜਕੀ ਮੰਦਰ ਵਿਚ ਲੈ ਗਇਆ ਤਾਂ ਕਹਿਆ ਜਾਂਦਾ ਹੈ ਕਿ ਦੇਵਤਾ ਨੇ ਆਖਿਆ ਇਸ ਨੂੰ ਭਗਤ ਜੈਦੇਵ ਦੇ ਅਰਪਨ ਕਰ। ਬ੍ਰਾਹਮਣ ਉਸ ਨੂੰ ਭਗਤ ਜੀ ਪਾਸ ਲੈ ਗਇਆ। ਭਗਤ ਜੀ ਨੇ ਕਹਿਆ ਕਿ ਮੈਂ ਆਪ ਮੰਗ ਮੰਗ ਕੇ ਝਟ ਕਟਦਾ ਹਾਂ ਮੈਂ ਇਸ ਬੀਬੀ ਲਈ ਕਿਥੋਂ ਧਨ ਲਿਆ ਕੇ ਪਾਲਣਾ ਕਰਾਂ। ਭਗਤ ਜੀ ਨੇ ਬੀਬੀ ਨੂੰ ਵੀ ਸਮਝਾਇਆ। ਪਰ ਪਿਉ ਧੀ ਨਾ ਮੰਨੇ ਅਤੇ ਬ੍ਰਾਹਮਣ ਭਗਤ ਜੀ ਪਾਸ ਪਦਮਾਵਤੀ ਨੂੰ ਛਡ ਇਹ ਕਹ ਕੇ ਤੁਰ ਗਇਆ ਕਿ ਸ਼ਾਸਤ੍ਰ ਅਨੁਸਾਰ ਇਹ ਤੇਰਾ ਦੇਵਤਾ ਹੈ ਜਿਸ ਦੀ ਤੂੰ ਪੂਜਾ ਅਤੇ ਸੇਵਾ ਕਰਨੀ ਹੈ।

ਭਗਤ ਜੀ ਨੇ ਹੁਣ ਗ੍ਰਹਸਥੀ ਜੀਵਨ ਅਰੰਭਣ ਲਈ ਇਕ ਕੁਟੀਆ ਬਣਾਈ ਅਤੇ ਉਥੇ ਇਕ ਮੂਰਤੀ ਪੂਜਾ ਲਈ ਰਖੀ। ਹੁਣ ਉਸ ਨੇ 'ਗੀਤ ਗੋਂਵਿੰਦ' ਲਿਖਣਾ ਅਰੰਭਿਆ। ਇਹ ਪੁਸਤਕ ਸਾਰੇ ਸੰਸਾਰ ਵਿਚ ਪ੍ਰਸਿੱਧ ਹੋਈ ਅਤੇ ਕਈ ਬੋਲੀਆਂ ਵਿਚ ਇਸ ਦੇ ਉਲਥੇ ਹੋਏ ਹਨ। ਅਜ ਵੀ ਦੇਸ਼ ਦੇ ਕਈ ਹਿਸਿਆਂ ਵਿਚ ਇਸ ਦੇ ਸੁੰਦਰ ਅਤੇ ਰਸਦਾਇਕ ਗੀਤ ਗਾਏ ਜਾਂਦੇ ਹਨ।

ਕਾਵਿ ਦੇ ਸੰਪੂਰਨ ਹੋਣ ਪੁਰ ਜੈਦੇਵ ਜੀ ਬਿੰਦ੍ਰਾਬਨ ਗਏ ਅਤੇ ਉਥੋਂ ਜੈਪੁਰ ਦੇ ਮਹਾਰਾਜਾ ਨੇ ਸੱਦਾ ਭੇਜਣ ਤੇ ਕਿ ਤੁਸੀਂ ਜ਼ਰੂਰ ਜੈਪੁਰ ਵਿਚ ਚਰਨ ਪਾਓ ਉਸ ਨਗਰ ਲਈ ਤੁਰ ਪਏ। ਰਾਹ ਵਿਚ ਠਗ ਮਿਲ ਪਏ। ਭਗਤ ਜੀ ਨੇ ਜੋ ਕੁਝ ਉਨ੍ਹਾਂ ਪਾਸ ਸੀ ਦੇ ਦਿੱਤਾ। ਪਰੰਤੂ ਠੱਗਾਂ ਨੇ ਭਗਤ ਜੀ ਦੇ ਦੋਵੇਂ ਹਥ ਕਟ ਕੇ ਖੂਹ ਵਿਚ ਸੁਟ ਦਿੱਤਾ।

ਕਰੌਂਚ ਉਟਕਲ ਦਾ ਰਾਜਾ ਉਸ ਰਾਹੋਂ ਲੰਘਿਆ ਅਤੇ ਇਹ ਸੁਣ ਕੇ ਕਿ ਜੈਦੇਵ ਭਗਤ ਖੂਹ ਵਿਚ ਹੈ ਉਸ ਨੂੰ ਕਢਵਾ ਕੇ ਆਪਣੇ ਮਹਲਾਂ ਵਿਚ ਲੈ ਗਇਆ। ਭਗਤ ਨੂੰ ਪੁੱਛਣ ਪੁਰ ਕਿ ਇਹ ਹਥ ਤੁਸਾਡੇ ਕਿਸ ਤਰ੍ਹਾਂ ਕਟੇ ਗਏ ਉਨ੍ਹਾਂ ਠੱਗਾਂ ਦੀ ਸਿਕਾਇਤ

ਨਾ ਕਰਨੀ ਚਾਹੀ ਅਤੇ ਆਖਿਆ ਮੈਂ ਜੰਮਿਆ ਹੀ ਟੁੰਡਾ ਸਾਂ ਅਤੇ ਤੁਸੀਂ ਮੇਰੀ ਸੇਵਾ ਕਰਨ ਦੀ ਥਾਂ ਸੰਤ ਜੋ ਤੁਸਾਡੇ ਦੁਆਰੇ ਆਉਣ ਉਨ੍ਹਾਂ ਦੀ ਸੇਵਾ ਕਰਿਆ ਕਰੋ। ਠੱਗਾਂ ਨੂੰ ਰਾਜੇ ਦੀ ਇਸ ਸੇਵਾ ਦਾ ਪਤਾ ਚਲ ਗਇਆ। ਉਹ ਸੰਤਾਂ ਦਾ ਰੂਪ ਧਾਰ ਕੇ ਰਾਜ ਦੁਆਰ ਪੁਰ ਆ ਧਮਕੇ। ਰਾਜੇ ਨੇ ਉਨ੍ਹਾਂ ਦੀ ਸੇਵਾ ਕੀਤੀ ਅਤੇ ਉਨ੍ਹਾਂ ਭਗਤ ਜੀ ਨੂੰ ਪਛਾਣ ਲਇਆ। ਪਰ ਭਗਤ ਜੀ ਨੇ ਬਦਲਾ ਲੈਣ ਦੀ ਥਾਂ ਉਨ੍ਹਾਂ ਨੂੰ ਕਾਫੀ ਧਨਮਾਲ ਦੇ ਕੇ ਟੋਰਿਆ ਅਤੇ ਰਾਖੀ ਲਈ ਨਾਲ ਸਿਪਾਹੀ ਵੀ ਘਲਵਾ ਦਿੱਤੇ। ਰਾਹ ਵਿਚ ਗੱਲਾਂ ਬਾਤਾਂ ਕਰਦੇ ਸਿਪਾਹੀਆਂ ਪੁਛਿਆ ਕਿ ਤੁਸਾਡੀ ਬਹੁਤ ਖਾਤਰ ਕੀਤੀ ਗਈ ਹੈ ਤੁਸਾਡਾ ਭਗਤ ਜੀ ਨਾਲ ਕੀ ਸੰਬੰਧ ਹੈ। ਉਨ੍ਹਾਂ ਪਹਲੋਂ ਦਸਣੋਂ ਨਾਂਹ ਕਰ ਦਿੱਤੀ ਪਰ ਫਿਰ ਸਿਪਾਹੀਆਂ ਦੇ ਬਚਨ ਦੇਣ ਤੇ ਕਿ ਅਸੀਂ ਤੁਸਾਡਾ ਭੇਦ ਕਿਸੇ ਅਗੇ ਨਹੀਂ ਖੋਲ੍ਹਾਂਗੇ ਠੱਗਾਂ ਕਹਿਆ ਕਿ ਭਗਤ ਜੀ ਅਤੇ ਅਸੀਂ ਇਕ ਰਾਜੇ ਦੇ ਨੌਕਰ ਸੀ। ਕਿਸੇ ਕਸੂਰ ਪੁਰ ਗੁਸੇ ਹੋ ਕੇ ਰਾਜੇ ਨੇ ਸਾਨੂੰ ਉਸ ਦੇ ਮਾਰ ਦੇਣ ਦਾ ਹੁਕਮ ਦਿੱਤਾ। ਪਰ ਅਸਾਂ ਜੰਗਲ ਵਿਚ ਜਾ ਕੇ ਉਸ ਦੇ ਹਥ ਕਟ ਕੇ ਉਸ ਨੂੰ ਛੱਡ ਦਿੱਤਾ। ਇਤਨਾ ਕਹਣ ਪੁਰ ਜ਼ਮੀਨ ਫਟ ਗਈ ਅਤੇ ਉਹ ਸਾਰੇ ਗਰਕ ਹੋ ਗਏ।

ਸਿਪਾਹੀਆਂ ਸਾਰਾ ਕਿੱਸਾ ਆ ਕੇ ਰਾਜੇ ਨੂੰ ਸੁਣਾਇਆ। ਰਾਜੇ ਨੇ ਭਗਤ ਜੀ ਨੂੰ ਸਾਰਾ ਹਾਲ ਸੁਣਾਇਆ ਤਾਂ ਉਨ੍ਹਾਂ ਅਫਸੋਸ ਵਿਚ ਹਥ ਮਲਣ ਦਾ ਜਤਨ ਕੀਤਾ ਤਾਂ ਦੋਵੇਂ ਹਥ ਫਿਰ ਸਾਬਤ ਹੋ ਗਏ। ਰਾਜੇ ਦੇ ਇਸਰਾਰ ਕਰਨ ਪੁਰ ਉਨ੍ਹਾਂ ਸਾਰੀ ਅਸਲੀਅਤ ਦੱਸ ਦਿੱਤੀ ਜਿਸ ਪੁਰ ਰਾਜੇ ਨੂੰ ਉਨ੍ਹਾਂ ਦੇ ਅਸਲੀ ਇਕ ਵੱਡਾ ਸੰਤ ਹੋਣ ਦਾ ਨਿਸਚਾ ਹੋ ਗਇਆ। ਭਗਤ ਜੀ ਨੇ ਹੁਣ ਰਾਜੇ ਪਾਸੋਂ ਘਰ ਪਰਤਣ ਦੀ ਛੁਟੀ ਮੰਗੀ। ਪਰ ਉਸ ਕਹਿਆ ਕਿ ਤੁਸਾਡੇ ਇਥੇ ਰਹਣ ਨਾਲ ਲੋਕ ਧਰਮੀ ਹੋ ਗਏ ਹਨ ਅਤੇ ਜੁਰਮ ਘਟ ਗਏ ਹਨ ਤੁਸੀ ਕਿਰਪਾ ਕਰਕੇ ਇਥੇ ਹੀ ਠਹਰੋ ਅਤੇ ਉਹ ਆਪ ਜਾ ਕੇ ਪਦਮਾਵਤੀ ਨੂੰ ਲੈ ਆਇਆ ਤੇ ਮਹਲ ਵਿਚ ਰਿਹਾਇਸ਼ ਦਾ ਪ੍ਰਬੰਧ ਕਰ ਦਿਤਾ ਅਤੇ ਰਾਣੀ ਨੂੰ ਹੁਕਮ ਦਿੱਤਾ ਕਿ ਤੁਸਾਂ ਹਰ ਪਰਕਾਰ ਦੀ ਸੇਵਾ ਪਦਮਾਵਤੀ ਦੀ ਕਰਨੀ ਹੈ।

ਕੁਦਰਤੀ ਰਾਣੀ ਦਾ ਭਰਾ ਕਾਲਵਸ ਹੋ ਗਇਆ ਅਤੇ ਉਸ ਦੀ ਭਰਜਾਈ ਆਪਣੇ ਪਤੀ ਨਾਲ ਸਤੀ ਹੋ ਗਈ। ਕੁਝ ਚਿਰ ਮਗਰੋਂ ਇਕ ਦਿਨ ਰਾਣੀ ਆਪਣੀ ਭਰਜਾਈ ਦੇ ਪਤੀ ਪਿਆਰ ਦੀ ਸਿਫਤ ਕਰ ਰਹੀ ਸੀ ਕਿ ਪਦਮਾਵਤੀ ਮੁਸਕ੍ਰਾਈ। ਰਾਣੀ ਦੇ ਪੁਛਣ ਪੁਰ ਉਸ ਨੇ ਕਹਿਆ ਕਿ ਜੀਂਦੇ ਸੜ ਮਰਨਾ ਪਿਆਰ ਦੀ ਅਵਧੀ ਨਹੀਂ। ਅਸਲੀ ਪਿਆਰ ਦੀ ਟੀਸੀ ਇਹ ਹੈ ਕਿ ਪਤੀ ਦੇ ਮਰਨ ਦੀ ਖਬਰ ਸੁਣ ਕੇ ਪਤਨੀ ਵੀ ਪ੍ਰਾਨ ਤਿਆਗ ਦੇਵੇ। ਰਾਣੀ ਨੇ ਕਹਿਆ ਕਿ ਕਲਿਜੁਗ ਵਿਚ ਅਜੇਹੀ ਸਤੀ ਤੁਸੀ ਹੀ ਹੋ ਸਕਦੇ ਹੋ।

ਰਾਣੀ ਨੇ ਪਦਮਾਵਤੀ ਦੇ ਪਿਆਰ ਦਾ ਪਰਤਾਵਾ ਕਰਨਾ ਚਾਹਿਆ ਅਤੇ ਇਕ ਨੌਕਰ ਨੂੰ ਸਿਖਾ ਪੜ੍ਹਾ ਕੇ ਇਹ ਆਖਿਆ ਕਿ ਤੂੰ ਬਿਹਬਲਤਾ ਦਾ ਸ੍ਵਾਂਗ ਧਾਰ ਕੇ ਜਦੋਂ ਪਦਮਾਵਤੀ ਮੇਰੇ ਪਾਸ ਬੈਠੀ ਹੋਵੇ ਇਹ ਖਬਰ ਸੁਣਾਈ ਕਿ ਭਗਤ ਜੀ ਨੂੰ ਚੀਤੇ

ਨੇ ਜੰਗਲ ਵਿਚ ਮਾਰ ਦਿੱਤਾ ਹੈ। ਨੌਕਰ ਨੇ ਅਜੇਹਾ ਹੀ ਕੀਤਾ ਅਤੇ ਸੁਣਦੇ ਸਾਰ ਪਦਮਾਵਤੀ ਨੇ ਪ੍ਰਾਣ ਤਿਆਗ ਦਿਤੇ। ਰਾਣੀ ਇਹ ਵੇਖ ਕੇ ਘਬਰਾ ਗਈ ਅਤੇ ਰਾਜੇ ਨੇ ਉਸ ਨੂੰ ਬਹੁਤ ਕੋਸਿਆ ਤਾਂ ਉਹ ਜੀਂਦੀ ਸੜ ਮਰਨ ਨੂੰ ਤਿਆਰ ਹੋ ਗਈ। ਜਦੋਂ ਭਗਤ ਜੀ ਨੂੰ ਇਹ ਖਬਰ ਮਿਲੀ ਤਾਂ ਉਨ੍ਹਾ ਨੇ ਰਾਣੀ ਨੂੰ ਆਤਮਹਤਿਆ ਤੋਂ ਰੋਕਿਆ ਅਤੇ ਮੁਰਦਾ ਪਦਮਾਵਤੀ ਪਾਸ ਬੈਠ ਕੇ ਗੀਤ ਗੋਵਿੰਦ ਦੀ ਅਸਟਪਦੀ ਗਾਉਣੀ ਸ਼ੁਰੂ ਕਰ ਦਿਤੀ। ਲੋਕਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਪਦਮਾਵਤੀ ਵੀ ਉਠ ਕੇ ਸੁਰ ਮਿਲਾ ਕੇ ਗੀਤ ਗਾਉਣ ਲਗ ਪਈ।

ਹੁਣ ਭਗਤ ਜੀ ਤੇ ਉਨ੍ਹਾਂ ਦੀ ਸੁਪਤਨੀ ਰਾਜ ਦੇ ਸੁਖਾਂ ਤੋਂ ਰੱਜ ਚੁਕੇ ਸਨ। ਉਹ ਰਾਜੇ ਪਾਸੋਂ ਵਿਦਿਆ ਹੋ ਕੇ ਕੈਂਦੋਲੀ ਆਪਣੀ ਝੁਗੀ ਵਿਚ ਮੁੜ ਆ ਵਸੇ ਅਤੇ ਇਕ ਨਿਰੰਕਾਰ ਦੀ ਪੂਜਾ ਅਤੇ ਸੰਤਾਂ ਦੀ ਸੇਵਾ ਵਿਚ ਆਪਣੀ ਆਯੂ ਗੁਜ਼ਾਰ ਦਿੱਤੀ। ਵਰ੍ਹੇ ਦੇ ਵਰ੍ਹੇ ਉਨ੍ਹਾਂ ਦੀ ਸਮਾਧ ਪੁਰ ਮੇਲਾ ਲਗਦਾ ਹੈ। ਜਿਸ ਵਿਚ ਹਜ਼ਾਰਾਂ ਵੈਸ਼ਨਵ ਗੀਤ ਗੋਵਿੰਦ ਦੇ ਰਸਭਿੰਨੇ ਕਾਵਿ ਨੂੰ ਗਾ ਕੇ ਆਪਣੀ ਕਲਿਆਨ ਲੋਚਦੇ ਹਨ।

ਪਹਲੇ ਸ਼ਬਦ ਵਿਚ ਭਗਤ ਜੈਦੇਵ ਜੀ ਨੇ ਜੋਗ ਅਤੇ ਤਪ ਸਾਧਨ ਨਾਲੋਂ ਨਾਮ ਦੇ ਜਾਪ ਨੂੰ ਚੰਗੇਰਾ ਦਸਿਆ ਹੈ। ਦੂਜੇ ਸ਼ਬਦ ਵਿਚ ਪ੍ਰਾਣਾਯਾਮ ਦਾ ਵਰਣਨ ਹੈ ਜੋ ਮਨ ਨੂੰ ਸ਼ਾਂਤ ਕਰਨ ਲਈ ਕੀਤਾ ਜਾਂਦਾ ਹੈ। ਮਨ ਇਕਾਗਰ ਕਰ ਕੇ ਬ੍ਰਹਮ ਵਿਚ ਲਿਵਲੀਨ ਹੋਣ ਲਈ ਨਿਰੰਕਾਰ ਦੇ ਗੁਣ ਗਾਇਨ ਦਾ ਉਪਦੇਸ਼ ਦਿੱਤਾ ਹੈ।

## ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪

ੴ ਸਤਿਗੁਰਪ੍ਰਸਾਦਿ ॥

**ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵਰਤੰ । ਪਰਮਦਭੁਤੰ ਪਰਕ੍ਰਿਤ ਪਰੰ ਜਦਿ ਚਿੰਤਿ ਸਰਬ ਗਤੰ ॥ ੧ ॥ ਕੇਵਲ ਰਾਮ ਨਾਮ ਮਨੋਰਮੰ । ਬਦਿ ਅੰਮ੍ਰਿਤ ਤਤ ਮਇਅੰ। ਨ ਦਨੋਤਿ ਤਾਸ ਸਮਰਣੇਨ ਜਨਮ ਜਰਾਧਿ ਮਰਣ ਭਇਅੰ ॥ ੧ ॥ ਰਹਾਉ ॥**

**ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤਕ੍ਰਿਤੰ। ਭਵ ਭੂਤ ਭਾਵ ਸਮਬ੍ਬਿਅੰ ਪਰਮੰ ਪ੍ਰਸੰਨਮਿਦੰ ॥ ੨ ॥**

**ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿ ਬਿਧਿ ਆਚਰਣੰ । ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ ॥ ੩ ।'**

**ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ। ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥ ੪ ॥**

**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ। ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬਗਤੰ ॥ ੫ ॥ ੧ ॥**

ਪਰਮਾਦਿ=ਪਰਮ+ਆਦਿ=ਵੱਡਾ ਤੇ ਆਦਿ ਕਾਰਣ।
ਪੁਰਖਮਨੋਪਮੰ=ਪੁਰਖੰ+ਅਨੋਪਮੰ=ਪੁਰਖ ਜੋ ਉਪਮਾ ਰਹਿਤ ਹੈ।
ਸਤਿ ਆਦਿ ਭਾਵਰਤੰ=ਸੱਚ ਆਦਿ ਭਾਵਾਂ ਵਿਚ ਜਿਹਦੀ ਪ੍ਰੀਤੀ ਹੈ।
ਪਰਮਦਭੁਤੰ=ਪਰੰ+ਅਦਿਭੁਤੰ=ਵੱਡਾ ਅਸਚਰਜ ਰੂਪ।
ਪਰਕ੍ਰਿਤਿ ਪਰੰ=ਪਰਕ੍ਰਿਤੀ ਤੋਂ ਪਰੇ, ਮਾਇਆ ਤੋਂ ਪਾਰ।
ਜਦ=ਜਿਹਦੇ, ਚਿੰਤ=ਧਿਆਨ ਤੇ, ਸਰਬਗਤੰ=ਸਭ ਗਤੀਆਂ ਪ੍ਰਾਪਤ ਹੁੰਦੀਆਂ ਹਨ।
ਮਨੋਰਮੰ=ਹੇ ਮਨ! ਪਿਆਰ ਕਰ। ਬਦਿ=ਉਚਾਰ ਕਰ। ਤਤ ਮਇਅੰ=ਤੱਤ ਰੂਪ ਹੈ।
ਦਨੋਤਿ=ਦੁਖ ਦਿੰਦਾ ਹੈ।
ਜਨਮ ਜਰਾਧਿ=ਜਨਮ ਜਰਾ+ਆਧਿ=ਜਨਮ ਤੇ ਬਢੇਪਾ ਤੇ ਮਾਨਸਿਕ ਕਲੇਸ਼।
ਇਛਸਿ=ਤੂੰ ਚਾਹੁੰਦਾ ਹੈਂ। ਜਮਾਦਿ=ਜਮ ਆਦਿਕ। ਪਰਾਭਯੰ=ਜਿੱਤ।
ਸੁਸਤਿ=ਕਲਜਾਨ। ਕ੍ਰਿਤ ਕ੍ਰਿਤੰ=ਆਪਣੇ ਮਨੋਰਥ ਵਿਚ ਕਾਮਯਾਬ ਹੋਣਾ।
ਭਵ=ਵਰਤਮਾਨ। ਭੂਤ=ਗੁਜ਼ਰ ਗਇਆ ਸਮਾ। ਭਾਵ=ਭਵਿੱਖਤ ਕਾਲ।
ਸਮਬਿਅੰ=ਸੰ+ਅਬਿਅੰ=ਨਿਰੋਲ ਨਾਸ ਰਹਿਤ। ਪਰਮੰ=ਵੱਡਾ।
ਪ੍ਰਸੰਨਮਿਦੰ=ਪ੍ਰਸੰਨੰ+ਇੰਦ=ਅਨੰਦ ਰੂਪ ਜੋ ਇਹ (ਪਰਮਾਤਮਾ ਹੈ)।
ਪਰ ਗ੍ਰਿਹੰ=ਪਰਾਈ ਇਸਤ੍ਰੀ।
ਬਿਧਿ ਆਚਰਣੰ=ਜੋ ਕੰਮ ਕਰਨੇ ਜੋਗ ਹਨ। ਦੁਹਕ੍ਰਿਤ=ਬੁਰੇ ਕੰਮ।
ਨਿਹਕੇਵਲਾ=ਨਿਰੋਲ। ਕਰਮਣਾ=ਕਰਮਾਂ ਤੇ।
ਬਚਸਾ=ਬਚਨਾਂ ਤੇ।
ਜੋਗੇਨ ਕਿ=ਜੋਗ ਤੋਂ ਕੀ। ਗੋਬਿੰਦੇਤਿ=ਗੋਬਿੰਦ+ਇਤਿ।
ਸਕਲ ਸਿਧਿ ਪਦੰ=ਸਕਲ ਪਦੰ ਸਿਧਿ=ਸਾਰੇ ਮਨੋਰਥ ਸਿੱਧ।
ਸਫੁਟੰ=ਪਰਗਟ।

**ਨੋਟ**—ਇਹ ਸ਼ਬਦ ਪ੍ਰਾਕ੍ਰਿਤਕ ਭਾਸ਼ਾ ਵਿਚ ਹੈ। ਅਰਥ ਇਹਦਾ 'ਰਹਾਉ' ਦੇ ਮਗਰੋਂ ਦੀ ਪਾਲ ਤੋਂ ਅਰੰਭ ਹੁੰਦਾ ਹੈ। ਅੰਕ ੩ ਤੋਂ ਮਗਰੋਂ ਫਿਰ ਮੁੱਢਲੀ ਪੰਗਤੀ ਦਾ ਅਰਥ ਤੁਰਦਾ ਹੈ, ਉਸ ਤੋਂ ਮਗਰੋਂ ੪ ਤੇ ੫ ਅੰਕ ਦਾ ਅਰਥ ਹੈ।

**ਅਰਥ**—(੧.੨.੩.) ਜੇ ਤੂੰ ਜਮਾਂ ਨੂੰ ਜਿੱਤਣ, ਜੱਸ, ਕਲਿਆਨ ਤੇ ਮਨੋਰਥ ਸਿੱਧੀ ਦੀ ਇੱਛਾ ਕਰਦਾ ਹੈਂ, ਤਾਂ ਲੋਭਾਦਿਕਾਂ ਨੂੰ ਤੇ ਪਰ ਇਸਤ੍ਰੀ ਵਲ ਦ੍ਰਿਸ਼ਟ (ਤਿਆਗ) ਤੇ ਜੋ ਕਰਨ ਜੋਗ ਕੰਮ ਹਨ ਕਰ। ਸਾਰੇ ਖੋਟੇ ਕੰਮਾਂ ਦਾ ਤੇ ਖੋਟੀ ਮੱਤ ਦਾ ਤਿਆਗ ਕਰ ਤੇ ਉਸ ਚਕ੍ਰਧਰ (ਸਭ ਪੁਰ ਜਿਸ ਦਾ ਹੁਕਮ ਹੈ) ਦੀ ਸਰਣ ਡਿੱਗ ਪਉ। ਜੋ ਨਿਰੰਕਾਰ ਵਰਤਮਾਨ ਭੂਤ ਤੇ ਭਵਿੱਖਤ ਕਾਲ ਵਿਚ ਨਿਰੋਲ ਨਾਸ ਰਹਿਤ,

ਵੱਡਾ, ਅਨੰਦ ਰੂਪ ਤੇ ਐਂਦਾਂ ਦਾ ਹੈ, [ਕਿੰਦਾਂ ਦਾ ?] ਵੱਡਾ ਤੇ ਆਦਿ ਪੁਰਖ ਹੈ, ਉਪਮਾ ਰਹਿਤ ਹੈ, ਸੱਚ ਆਦਿ ਭਾਵਾਂ ਵਿਚ ਜਿਹਦੀ ਪ੍ਰੀਤੀ ਹੈ, ਡਾਢਾ ਅਸਚਰਜ ਰੂਪ, ਮਾਇਆ ਤੋਂ ਪਰੇ, ਜਿਹਦੇ ਧਿਆਨ ਤੇ ਸਭ ਦਰਜੇ ਲੱਭਦੇ ਹਨ। ਹੇ ਮਨ! ਕੇਵਲ ਰਾਮ ਨਾਮ ਵਿਚ ਹੀ ਲੱਗ। ਉਸੇ ਅੰਮ੍ਰਿਤ ਤੱਤ ਰੂਪ ਦਾ ਉਚਾਰਨ ਕਰ, ਜਿਹਦੇ ਸਿਮਰਨ ਨਾਲ ਜਨਮ ਤੇ ਬੁਢੇਪਾ, ਮਾਨਸਕ ਕਲੇਸ਼ ਤੇ ਮੌਤ ਦਾ ਡਰ, ਦੁੱਖ ਨਹੀਂ ਦਿੰਦੇ।

(੪) ਮਨ ਕਰਕੇ ਬਚਨਾਂ ਦੁਆਰਾਂ ਤੇ ਕਰਮਾਂ ਕਰਕੇ ਹਰੀ ਦੀ ਹੀ ਨਿਰੋਲ ਤੇ ਨਿਜ ਭਗਤੀ (ਕਰ), ਜੋਗ ਤੋਂ ਕੀ ਲਾਹ, ਜੱਗਾਂ ਤੋਂ ਕੀ, ਦਾਨ ਤੋਂ ਕੀ ਤੇ ਤਪ ਤੋਂ ਕੀ ਲਾਹ।

(੫) ਹੇ ਪ੍ਰਾਣੀ! ਕੇਵਲ "ਗੋਬਿੰਦ" 'ਗੋਬਿੰਦ' ਦਾ ਹੀ ਜਾਪ ਕਰ, ਸਾਰੇ ਦਰਜੇ ਸਿੱਧ ਹੋ ਜਾਣਗੇ। ਜੈ ਦੇਵ ਪਰਗਟ ਹੁਣ ਉਹਦੇ ਵੱਲ ਆਇਆ ਹੈ ਜੋ ਪਿਛੇ ਤੇ ਹੁਣ ਸਭ ਨੂੰ ਗਤੀ ਦੇ (ਦੇਣ ਵਾਲਾ) ਹੈ।

## ਰਾਗੁ ਮਾਰੂ ਬਾਣੀ ਜੈ ਦੇਉ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾਦਤੁ ਕੀਆ। ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥ ਮਨ ਆਦਿ ਗੁਣ ਆਦਿ ਵਖਾਣਿਆ। ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥ ੧ ॥ ਰਹਾਉ ॥**

**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ। ਬਦਤਿ ਜੈ ਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥ ੨ ॥ ੧ ॥**

ਸਤ=ਪ੍ਰਾਨ। ਭੇਦਿਆ=ਗੁਜ਼ਾਰਿਆ, ਅੰਦਰ ਕੀਤਾ।

ਨਾਦ=ਅਨਾਹਤ ਚੱਕ੍ਰ ਭੇਦ ਕੇ ਜਦੋਂ ਪ੍ਰਾਣ ਅਗੇ ਲੰਘਦੇ ਹਨ ਉਦੋਂ ਜੋ ਸ਼ਬਦ ਨਿਕਲਦਾ ਹੈ ਉਹਦਾ ਨਾਮ ਨਾਦ ਹੈ।

ਖੋੜਸ=ਸੋਲਾਂ, ਸੋਲਾਂ ਮਾਤ੍ਰਾ ਪ੍ਰਯੰਤ।

ਆਦਤੁ ਕੀਆ=ਅਭਿਆਸ ਕੀਤਾ।

ਅਪਿਉ=ਅੰਮ੍ਰਿਤ। ਅਰਧਿ=ਅਰਾਧਣ ਜੋਗ ਨੂੰ।

ਅਰਧਿਆ=ਅਰਾਧਿਆ।

ਸਰਧਿ=ਸਰਧਾ ਜੋਗ ਵਿਚ। ਸਰਧਿਆ=ਸਰਧਾ ਕੀਤੀ।

ਜੈ ਦੇਵ=ਨਿਰੰਕਾਰ ਦੀ ਜੈ।

**ਅਰਥ**—(੧) ਚੰਦਰਮਾ ਦੀ ਨਾੜੀ ਦੁਆਰਾ ਪ੍ਰਾਨਾਂ ਨੂੰ ਅੰਦਰ ਕੀਤਾ, ਨਾਦ (ਦੀ ਲਿਵ ਵਿਚ) ਪ੍ਰਾਨਾਂ ਨੂੰ ਰੋਕਿਆ ਅਤੇ ਸੂਰਜ ਦੀ ਨਾੜੀ ਦੁਆਰਾ (ਬਾਹਰ ਕਢਿਆ)। ਸੋਲਾਂ ਮਾਤ੍ਰਾ ਪ੍ਰਯੰਤ ਇਹਦਾ ਅਭਿਆਸ ਕੀਤਾ। (ਸਰੀਰ ਦਾ) ਬਲ ਤੋੜਕੇ ਉਹਨੂੰ ਬਲ ਹੀਨ ਕੀਤਾ। ਚੰਚਲ ਮਨ ਨੂੰ ਥਿਰ ਕੀਤਾ, ਇਸ ਅਘੜ ਨੂੰ ਰੋਂ ਸਿਰ ਕੀਤਾ, ਤਦੋਂ ਅੰਮ੍ਰਿਤ ਪੀਤਾ। ਜੋ ਨਿਰੰਕਾਰ ਮਨ ਤੋਂ ਪਹਿਲਾਂ ਦਾ ਹੈ, ਜਦੋਂ ਉਹਦੇ ਆਦਿ ਗੁਣਾਂ ਦਾ ਕਥਨ ਕੀਤਾ, ਤਦੋਂ ਦੁਬਿਧਾ ਵਾਲੀ ਦ੍ਰਿਸ਼ਟੀ ਸਮਾਨ ਹੋਈ (ਨਜ਼ਰ ਵਿਚੋਂ ਦੂਈ ਦੂਰ ਹੋਈ)।

(੨ ਆਰਾਧਣ ਜੋਗ ਨੂੰ ਅਰਾਧਿਆ, ਸਰਧਾ ਕਰਨ ਯੋਗ ਵਿਚ ਸਰਧਾ ਕੀਤੀ, ਤਦੋਂ ਪਾਣੀ ਨਾਲ ਪਾਣੀ ਇਕ ਹੋ ਗਇਆ[1]। ਜੈ ਦੇਉ ਕਹੰਦਾ ਹੈ ਜਦੋਂ ਨਿਰੰਕਾਰ ਦੀ ਜੈ[2] ਵਿਚ ਲੱਗੇ, ਤਦੋਂ ਉਹਦੀ ਲਿਵ ਵਿਚ ਲਿਵਲੀਨ ਹੋ ਨਿਰਬਾਣ ਬ੍ਰਹਮ ਦੀ ਪ੍ਰਾਪਤੀ ਹੋਈ।[3]

## ਭਗਤ ਤ੍ਰਿਲੋਚਨ ਜੀ

ਭਗਤ ਜੀ ਦੀ ਜੀਵਨੀ ਬਾਬਤ ਬਹੁਤੀ ਜਾਣਕਾਰੀ ਨਹੀਂ ਮਿਲਦੀ। ਇਹ ਨਿਸਚਿਤ ਹੈ ਕਿ ਉਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਇਨ੍ਹਾਂ ਨਾਲ ਭਗਤ ਜੀ ਦੀ ਇਸ ਗਲ ਪੁਰ ਚਰਚਾ ਹੋਈ ਜਾਪਦੀ ਹੈ ਕਿ ਕੀ ਕਦੀ ਮਨੁੱਖ ਕਾਰ ਵਿਹਾਰ ਕਰਦਾ ਵੀ ਈਸਰ ਦੀ ਭਗਤੀ ਕਰ ਸਕਦਾ ਹੈ। ਤ੍ਰਿਲੋਚਨ ਜੀ ਨੇ ਆਖਿਆ :

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨ ਮੀਤ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥**

ਹੇ ਨਾਮਦੇਵ, ਤ੍ਰਿਲੋਚਨ ਮਿਤ੍ਰ ਆਖਦਾ ਹੈ ਕਿ ਤੈਨੂੰ ਮਾਇਆ ਨੇ ਮੋਹ ਲਇਆ ਹੈ। ਤੂੰ ਕਪੜੇ ਛਿੰਬਣ ਵਿਚ ਕਿਉਂ ਲੱਗਾ ਹੋਇਆ ਹੈਂ ਅਤੇ ਰਾਮ ਵਿਚ ਚਿਤ ਨਹੀਂ ਜੋੜਦਾ।

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ੨੧੩॥**

---

1. ਜਿਸ ਤਰ੍ਹਾਂ ਜਲ ਵਿਚ ਜਲ ਰਲ ਕੇ ਇਕ ਹੋ ਜਾਂਦਾ ਹੈ, ਇਸ ਤਰ੍ਹਾਂ ਜੋਤਿ ਵਿਚ ਜੋਤਿ ਸਮਾ ਗਈ।

2. ਭਾਵ ਇਹ ਖਿਆਲ ਹੋਇਆ ਜੋ ਨਿਰੰਕਾਰ ਦੀ ਹੀ ਜੈ ਹੋਵੇ, ਅਪਣੱਤ ਛੱਡ ਦਿੱਤੀ।

ਘੂਕ ਸੁੱਤੇ ਮਨੁੱਖ ਦੇ ਸਾਹ ਜਿਤਨਾ ਸਮਾ ਇਕ ਸ੍ਵਾਸ ਨੂੰ ਅੰਦਰ ਜਾਣ ਤੇ ਬਾਹਰ ਆਉਣ ਵਿਚ ਲਗਦਾ ਹੈ ਉਸ ਨੂੰ ਮਾਤ੍ਰਾ ਕਹੰਦੇ ਹਨ।

3. ਭਗਤ ਜੈਦੇਵ ਜੀ ਦੇ ਪ੍ਰਾਣਾਯਾਮ ਦਾ ਅਭਿਆਸ ਦਾ ਪ੍ਰਯੋਜਨ ਚਿਤ ਦੀ ਸ਼ਾਂਤੀ ਪ੍ਰਤੀਤ ਹੁੰਦਾ ਹੈ। ਸਰੀਰਕ ਖਾਹਿਸ਼ਾਂ ਵਲੋਂ ਮਨ ਨੂੰ ਹਟਾ ਅਤੇ ਇਕਾਗਰ ਕਰ ਕੇ ਪਰਮੇਸ਼ਵਰ ਦੇ ਗੁਣਾਂ ਦਾ ਗਾਇਨ ਕਰ ਕੇ ਜੋਤੀ ਨਾਲ ਜੋਤ ਦਾ ਰਲਣਾ ਦਸਿਆ ਹੈ। ਪਹਲੇ ਸਬਦ ਵਿਚ ਜੋਗ ਸਾਧਨਾ ਨਾਲੋਂ ਜਾਪ ਨੂੰ ਚੰਗੇਰਾ ਦਸਿਆ ਹੈ।

ਨਾਮੇ ਕਹਿਆ ਹੇ ਤ੍ਰਿਲੋਚਨ ਮੁਖ ਤੋਂ ਰਾਮ ਦਾ ਉਚਾਰਨ ਕਰ। ਹੱਥਾਂ ਪੈਰਾਂ ਨਾਲ ਕੰਮ ਕਰ ਤੇ ਚਿਤ ਨਿਰੰਕਾਰ ਵਿਚ ਜੋੜੀ ਰਖ।

ਆਪ ਵੈਸ਼ ਵਰਨ ਵਿਚੋਂ ਸਨ ਤੇ ਆਪ ਦਾ ਜਨਮ ੧੨੬੭ ਈਸਵੀ ਵਿਚ ਹੋਇਆ।

## ਸ੍ਰੀ ਰਾਗੁ ਤ੍ਰਿਲੋਚਨ ਕਾ

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ। ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥ ਦੂੜਾ ਆਇਓਹਿ ਜਮਹਿ ਤਣਾ। ਤਿਨ ਆਗਲੜੈ ਮੈ ਰਹਣੁ ਨ ਜਾਇ। ਕੋਈ ਕੋਈ ਸਾਜਣੁ ਆਇ ਕਹੈ। ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ। ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥ ੧ ॥ ਰਹਾਉ ॥ ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ। ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥ ੨ ॥ ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ। ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥ ੩ ॥ ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਓ। ਤਹ ਕਰ ਦਲ ਕਰਨਿ ਮਹਾ ਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥ ੪ ॥ ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥ ਐ ਜੀ ਤੂੰ ਆਪੇ ਸਭੁ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥ ੫ ॥ ੨ ॥**

**ਉਥਾਨਕਾ**—ਇਸ ਸ਼ਬਦ ਦੇ ਵਿਚ ਭਗਤ ਤ੍ਰਿਲੋਚਨ ਜੀ ਮਨ ਦੀਆਂ ਦੋ ਹਾਲਤਾਂ ਦਸਦੇ ਹਨ। ਜਦੋਂ ਕੋਈ ਸੰਤ ਸੱਜਨ ਆ ਕੇ ਉਪਦੇਸ਼ ਕਰਦਾ ਹੈ ਓਦੋਂ ਮਨ ਵਿਚ ਜਮ ਦਾ ਭੈ, ਅਕਾਲ ਪੁਰਖ ਦੀ ਸਰਬ ਥਾਂ ਬਿਆਪਕਤਾ, ਇਹ ਘਰ ਆ ਕਰਦੇ ਹਨ। ਉਂਵ ਇਹ ਮਨ ਮਾਇਆ ਦੇ ਮੋਹ ਤੇ ਨਾਸਵਾਨ ਵਸਤਾਂ ਵਿਚ ਲੱਗਾ ਰਹੰਦਾ ਹੈ।

ਆਗਲੜਾ=(ਇਹ ਪਦ ਹਿੰਦੀ ਆਗਲਾ ਪਦ ਤੋਂ ਬਣਿਆ ਹੈ, ਪਿੱਛੇ 'ੜ' ਅੱਖਰ ਕਈ ਪਦਾਂ ਦੇ ਅੰਤ ਵਿਚ ਵਧਾ ਲੈਂਦੇ ਹਨ)

੧. ਬਹੁਤ ੨. ਸਾਹਮਣੇ।

ਜਰਾ=ਬੁਢੇਪਾ। ਬਿਗਸਹਿ=ਖਿੜਦਾ ਹੈਂ। ਜੋਹਹਿ=ਦੇਖਦਾ ਹੈਂ।

ਦੂੜਾ=ਸੁਨੇਹਾ ਲੈ ਕੇ ਆਯਾ ਪੁਰਸ਼=ਦੂਤ। ਜਮਹਿ ਤਣਾ=ਜਮ ਦਾ ਪੁਤ੍ਰ=ਬੁਢੇਪਾ।

ਬੀਠੁਲਾ=ਹੇ ਬੀਠੁਲ! ਦਖਣ ਦੇਸ ਵਿਚ ਕ੍ਰਿਸਨ ਜੀ ਦੀ ਇਕ ਮੂਰਤੀ ਦਾ ਨਾਮ ਹੈ, ਨਿਰੰਕਾਰ ਦੇ ਉਪਾਸ਼ਕਾਂ ਓਹੀ ਨਾਮ ਅਕਾਲ ਪੁਰਖ ਲਈ ਵਰਤੇ ਸਨ, ਜੋ ਸਾਕਾਰ ਦੇ ਉਪਾਸ਼ਕ ਮੂਰਤੀਆਂ ਜਾਂ ਅਵਤਾਰਾਂ ਲਈ ਵਰਤਦੇ ਸਨ। ਜੇਹਾ ਕਿ ਰਾਮ, ਰਘੁਨਾਥ ਆਦਿ।

ਬਾਹੁੜੀ ਵਲਾਇ=ਗਲਵੰਗੜੀ ਪਾ ਕੇ। ਰਵਿ=ਸੂਰਜ। ਸਸਿ=ਚੰਨ ॥

ਤਜੀਅਲੇ=ਛਡਿਆ। ਤਹ ਕਰ=ਉਸ ਤੋਂ। ਦਲ ਕਰਨਿ=ਤੋੜੇ ਫਾੜੇ ਗਏ ਹਨ।

ਬਦਤਿ=ਕਹੰਦਾ ਹੈ।

**ਅਰਥ**=(੧) ਕੋਈ ਕੋਈ ਸੱਜਨ ਪੁਰਸ਼ ਐਉਂ ਆ ਕਹੰਦਾ ਹੈ, "ਪ੍ਰਾਣੀ! ਮਾਯਾ ਦਾ ਮੋਹ ਤੇਰੇ ਮਨ ਵਿਚ ਬਹੁਤਾ ਹੈ, ਤੈਨੂੰ ਬੁਢੇਪੇ ਤੇ ਮੌਤ ਦਾ ਡਰ ਭੁਲ ਗਇਆ ਹੈ, ਟੱਬਰ ਨੂੰ ਵੇਖ ਕੇ ਤੂੰ ਕਮਲ ਫੁਲ ਵਾਂਗ ਖਿੜ ਜਾਂਦਾ ਹੈਂ। ਹੇ ਕਪਟੀ ਮਨੁੱਖ! ਤੂੰ ਪਰਾਈ ਤੀਵੀਂ ਵਲ ਵੇਖਦਾ ਹੈਂ। ਬੁਢੇਪਾ ਰੂਪੀ (ਮੌਤ ਦਾ) ਦੂਤ ਆ ਗਇਆ ਹੈ ਉਸ ਤੇ ਸਾਹਮਣੇ ਤੇਰਾ ਟਿਕਾ ਨਹੀਂ ਹੋਵੇਗਾ"।

[ਇਹ ਗੱਲਾਂ ਸੁਣ ਮਨ ਡਰ ਕੇ ਪੁਕਾਰ ਕਰਦਾ ਹੈ]

"ਹੇ ਮੇਰੇ ਨਿਰੰਕਾਰ! ਮਿਲ, ਮੈਨੂੰ ਗਲਵੱਗੜੀ ਪਾ ਲੈ। ਹੇ ਮੇਰੇ ਅਕਾਲ ਪੁਰਖ! ਮਿਲ ਮੈਨੂੰ (ਜਮਾਂ ਤੋਂ) ਛੁਡਾ ਲੈ।"

(੨,੩) (ਬੁਢੇਪਾ ਤੇ ਮੌਤ ਦਾ ਡਰ) ਹੇ ਪ੍ਰਾਣੀ! ਤੈਨੂੰ ਵਿਸਰ ਗਏ ਹਨ। ਸੰਸਾਰ ਸਮੁੰਦਰ ਵਿਚ ਖਚਿਤ ਤੂੰ ਆਪਣੇ ਖਿਆਲ ਵਿਚ ਅਮਰ ਹੋਯਾ ਹੋਯਾ ਕਈ ਕਈ ਤਰ੍ਹਾਂ ਦੇ ਰਾਜ ਦੇ ਭੋਗ ਮਾਣਦਾ ਹੈਂ। ਮਾਯਾ ਦਾ ਠੱਗਿਆ ਹੋਯਾ ਤੂੰ ਯਾਦ ਨਹੀਂ ਕਰਦਾ। ਹੇ ਆਲਸੀ! ਤੈਂ ਆਪਣਾ ਜਨਮ ਗਵਾ ਲਇਆ ਹੈ। ਹੇ ਪ੍ਰਾਣੀ! ਤੂੰ ਔਖੇ ਤੇ ਘੁੱਪ ਹਨੇਰੇ ਯੁਕਤ ਰਾਹ ਲੰਘਣਾ ਹੈ, ਜਿਥੇ ਸੂਰਜ ਤੇ ਚੰਦ ਦਾ ਪ੍ਰਵੇਸ਼ ਨਹੀਂ! ਜਦੋਂ ਸੰਸਾਰ ਛਡਿਆ ਤੈਨੂੰ ਮਾਯਾ ਦਾ ਮੋਹ ਸਭ ਭੁੱਲ ਜਾਊ।

(੪) "ਮੈਂ ਧਰਮ ਰਾਜ ਦੇਖਿਆ[1] ਤੇ ਅਜ ਮੇਰੇ ਮਨ ਨੂੰ ਇਹ ਸਾਰ ਦਿੱਸ ਪਇਆ ਹੈ ਜੋ ਉਸ ਤੋਂ ਵਡੇ ਵਡੇ ਬਲਵਾਨ ਤੋੜੇ ਫਾੜੇ ਗਏ ਹਨ, ਉਸ ਦੇ ਸਾਹਮਣੇ ਮੇਰਾ ਟਿਕਣਾ ਨਹੀਂ ਬਣੇਗਾ।"

[ਅੰਤਮ. ਪ੍ਰਾਰਥਨਾ]

(੫) ਜੇ ਕੋਈ ਮੈਨੂੰ ਉਪਦੇਸ਼ ਕਰਦਾ ਹੈ ਤਾਂ (ਇਹ ਭਾਸਦਾ ਹੈ) ਜੋ ਬਨਾਂ ਤੇ ਤ੍ਰਿਣਾਂ ਵਿਚ ਨਿਰੰਕਾਰ ਹੀ ਰਵ ਰਹਿਆ ਹੈ। ਤ੍ਰਿਲੋਚਨ ਕਹੰਦਾ ਹੈ, ਹੇ ਰਾਮ ਜੀ! ਤੂੰ ਸਭ ਕੁਝ ਜਾਣਦਾ ਹੈਂ[2]।

---

1. ਗਿਆਨ ਦੇ ਨੇਤ੍ਰਾਂ ਨਾਲ, ਭਾਵ ਮੈਨੂੰ ਮੌਤ ਦਾ ਨਿਸਚਾ ਆ ਗਇਆ ਹੈ।

2. ਅਰਥਾਤ ਮੇਰੇ ਮਨ ਦੀ ਹਾਲਤ ਉਪਦੇਸ਼ ਸੁਣ ਕੇ ਜੋ ਹੋ ਜਾਂਦੀ ਹੈ ਉਹ ਭੀ ਤੇ ਪਿਛੋਂ ਫਿਰ ਮਨ ਓਹਨਾਂ ਹੀ ਪਹਲਿਆਂ ਵਹਿਣਾਂ ਵਿਚ ਜਾ ਪੈਂਦਾ ਹੈ, ਇਹ ਸਭ ਗੱਲਾਂ ਤੈਥੋਂ ਲੁਕੀਆਂ ਨਹੀਂ।

## ਗੂਜਰੀ ਸ੍ਰੀ ਤ੍ਰਿਲੋਚਨ ਜੀਉਕੇ ਘਰੁ ੧

ੴ ਸਤਿਗੁਰਪ੍ਰਸਾਦਿ ॥

**ਅੰਤਰ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ । ਹਿਰਦੈ ਕਮ[ਲੁ] ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥ ੧ ॥ ਭਰਮੇ ਭੂਲੀ [ਰੇ] ਜੈਚੰਦਾ । ਨਹੀ ਨਹੀ ਚੀਨਿਆ ਪਰਮਾਨੰਦਾ ॥ ੧ ॥ ਰਹਾਉ ॥ ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ । ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥ ੨ ॥**

**ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ । ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ ੩ ॥**

**ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ । ਬਦਤਿ ਤ੍ਰਿਲੋਚ[ਨੁ] ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੪ ॥ ੧ ॥**

ਜੈ ਚੰਦਾ=ਇਕ ਬ੍ਰਾਹਮਣ ਦਾ ਨਾਮ ਹੈ । ਖਿੰਥਾ=ਗੋਦੜੀ ।
ਕਮੰਡਲ=ਕਰਮੰਡਲ, ਜੋ ਸਾਧ ਹੱਥਾਂ ਵਿਚ ਲਈ ਫਿਰਦੇ ਹਨ ।
ਕਾਪੜੀਆ=ਇਕ ਫਕੀਰਾਂ ਦੇ ਟੋਲੇ ਦਾ ਨਾਮ ਹੈ ।
ਨਿਰਬਾਣੀ=ਜੋ ਬਾਣੀ ਦਾ ਵਿਸ਼ਾ ਨਹੀਂ, ਨਿਰੰਕਾਰ ।

**ਅਰਥ**—(੧) ਅੰਦਰ ਮੈਲ ਤੋਂ ਸਾਫ ਨਹੀਂ ਕੀਤਾ, ਬਾਹਰੋਂ ਉਦਾਸੀ ਦਾ ਭੇ[ਖ] ਧਾਰ ਲਇਆ, ਆਪਣੇ ਰਿਦੇ ਕਮਲ ਤੇ ਅੰਤਹਕਰਣ ਵਿਚ ਬ੍ਰਹਮ ਨੂੰ ਨਹੀਂ ਜਾਤਾ, ਸੰਨਿਆਸੀ ਕਾਹਦੇ ਲਈ ਹੋਇਆ ? ਹੇ ਜੈ ਚੰਦ ! ਇਹ ਸ੍ਰਿਸ਼ਟੀ ਭਰਮ ਵਿਚ ਭੁੱਲੀ ਹੋਈ ਹੈ, ਇਨ੍ਹਾਂ ਨਿਰੰਕਾਰ ਨੂੰ ਨਹੀਂ ਜਾਤਾ ।

(੨) ਘਰ ਘਰ ਦਾ ਟੁਕੜਾ ਖਾਧਾ ਤੇ ਸਰੀਰ ਮੋਟਾ ਕੀਤਾ । ਗੋਦੜੀ ਤੇ ਮੁੰਦ੍ਰਾਂ ਮਾਇਆ (ਲਈ ਹੀ ਪਾਈਆਂ) । ਮਸਾਣ ਭੂਮੀ ਦੀ ਸੁਆਹ ਭੀ ਮਲ ਲਈ, ਪਰ ਗੁਰਾਂ ਤੋਂ ਬਿਨਾਂ ਅਸਲੀਅਤ ਨਾ ਲੱਭੀ ।

(੩) ਹੋਰ ਜਪ ਕੀ ਕਰਦੇ ਹੋ ? ਹੋਰ ਤਪ ਕੀ ਕਰਦੇ ਹੋ ? ਪਾਣੀ ਕਿਉਂ ਰਿੜਕਦੇ ਹੋ ? ਜਿਸ ਨਿਰੰਕਾਰ ਨੇ ਚੌਰਾਸੀ ਲਖ ਜੀਅ ਜੰਤ ਪੈਦਾ ਕੀਤੇ ਹਨ ਉਹਦਾ ਸਿਮਰਨ ਕਰੋ ।

(੪) ਕਰਮੰਡਲ ਹੱਥ ਵਿਚ ਲੈ ਕਾਪੜੀਆ ਕਾਹਨੂੰ ਬਣੇ ? ਅਠਾਹਠ ਤੀਰਥਾਂ ਤੇ ਕਿਉਂ ਭਵੇਂ ? ਤ੍ਰਿਲੋਚਨ ਜੀ ਕਹਿੰਦੇ ਹਨ, ਹੇ ਪ੍ਰਾਣੀ ! ਸੁਣ, ਬਿਨਾ ਕਣ ਗਾਹ ਕਿਉਂ ਘੱਤਦੇ ਹੋ ?

## ਗੂਜਰੀ

**ਅੰਤਿਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ। ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥ ਅਰੀ ਬਾਈ ਗੋਬਿਦ ਨਾਮ ਮਤਿ ਬੀਸਰੈ ॥ ੧ ॥ ਰਹਾਉ ॥**

**ਅੰਤਿਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ। ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥**

**ਅੰਤਿਕਾਲ ਜੋ ਲੜਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ। ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥**

**ਅੰਤਿਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ। ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥**

**ਅੰਤਿਕਾਲ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।**
**ਬਦਤਿ ਤਿਲੋਚਨੁ ਤੇ ਨਰਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥ ੫ ॥ ੨ ॥**

ਵਲਿ ਵਲਿ=ਵਾਰ ਵਾਰ, ਮੁੜ ਮੁੜ।

ਅਉਤਰੈ=ਅਵਤਾਰ ਲੈਂਦਾ ਹੈ, ਜੰਮਦਾ ਹੈ। ਸੂਕਰ=ਸੂਰ।

ਪੀਤਾਂਬਰ=ਨਿਰੰਕਾਰ।

**ਅਰਥ**—(੧) ਅੰਤ ਸਮੇਂ ਜੋ ਧਨ ਦਾ ਧਿਆਨ ਕਰਦਾ ਹੈ ਅਤੇ ਜੋ ਇਸੇ ਚੇਤੇ ਵਿਚ ਮਰਦਾ ਹੈ, ਉਹ ਮੁੜ ਮੁੜ ਸੱਪ ਦੀ ਜੂਨ ਪੈਂਦਾ ਹੈ। ਹੇ ਬਾਈ ! ਤੈਨੂੰ ਗੋਬਿੰਦ ਦਾ ਨਾਮ ਮਤਾਂ ਵਿੱਸਰ ਜਾਏ।

(੨) ਜੋ ਅੰਤ ਸਮੇ ਤੀਵੀਂ ਦਾ ਖਿਆਲ ਕਰਦਾ ਹੈ ਤੇ ਇਸ ਚਿੰਤਾ ਵਿਚ ਪ੍ਰਾਨ ਦਿੰਦਾ ਹੈ, ਓਹ ਮੁੜ ਮੁੜ ਕੰਜਰੀ ਦੀ ਜੂਨ ਭੋਗਦਾ ਹੈ।

(੩) ਅੰਤ ਸਮੇ ਜੋ ਪੁਤ੍ਰਾਂ ਨੂੰ ਯਾਦ ਕਰਦਾ ਹੈ ਤੇ ਇਸੇ ਧਿਆਨ ਵਿਚ ਮਰਦਾ ਹੈ, ਉਹ ਮੁੜ ਮੁੜ ਸੂਰ ਦੀ ਦੇਹ ਪ੍ਰਾਪਤ ਕਰਦਾ ਹੈ।

(੪) ਅੰਤ ਸਮੇ ਜੋ ਮੰਦਰਾਂ ਦਾ ਖਿਆਲ ਕਰਦਾ ਹੈ ਤੇ ਇਸੇ ਧਿਆਨ ਵਿਚ ਮਰਦਾ ਹੈ, ਉਹ ਮੁੜ ਮੁੜ ਭੂਤ ਦੀ ਜੂਨੀਂ ਪੈਂਦਾ ਹੈ।

(੫) ਅੰਤ ਸਮੇ ਜੋ ਨਿਰੰਕਾਰ ਨੂੰ ਯਾਦ 'ਕਰਦਾ ਹੈ ਤੇ ਇਸੇ ਚਿੰਤਨ ਵਿਚ ਦੇਹ ਤਿਆਗਦਾ ਹੈ, ਤ੍ਰਿਲੋਚਨ ਜੀ ਕਹਿੰਦੇ ਹਨ, ਉਹ ਪੁਰਸ਼ ਮੁਕਤ ਹੈ, ਉਹਦੇ ਦਿਲ ਵਿਚ ਨਿਰੰਕਾਰ ਵੱਸਦਾ ਹੈ।

## ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

੧ ੴ ਸਤਿਗੁਰਪ੍ਰਸਾਦਿ ॥

**ਨਾਰਾਇਨ ਨਿੰਦਸਿ ਕਾਇ ਭੂਲੀ ਗਵਾਰੀ । ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ੧ ॥ ਰਹਾਉ ॥ ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ । ਕੁਲ ਜਨ ਮਧੇ ਮਿਲੵਿਓ ਸਾਰਗਪਾਨ ਰੇ । ਕਰਮ ਕਰਿ ਕਲੰਕੁ ਮਫੀਟਸਿ ਰੀ ॥ ੧ ॥**

**ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ । ਕਰਮ ਕਰਿ ਅਰੁਣ ਪਿੰਗੁਲਾਰੀ ॥ ੨ ॥**

**ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ । ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ । ਕਰਮ ਕਰਿ ਕਪਾਲੁ ਮਫੀਟਸਿਰੀ ॥ ੩ ॥**

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ । ਕਰਮ ਕਰਿ ਖਾਰੁ ਮਫੀਟਸਿਰੀ ॥ ੪ ॥**

**ਦਾਧੀ ਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ । ਕਰਮ ਕਰਿ ਕਛਉਟੀ ਮਫੀਟਸਿਰੀ ॥ ੫ ॥**

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ । ਬਦਤਿ ਤ੍ਰਿਲੋਚਨ ਰਾਮ ਜੀ ॥ ੬ ॥ ੧ ॥**

ਦੁਕ੍ਰਿਤੁ=ਪਾਪ । ਸੁਕ੍ਰਿਤੁ=ਪੁੰਨ । ਥਾਰੋ=ਤੇਰਾ । ਸੰਕਰਾ=ਸ਼ਿਵਜੀ । ਸੁਰਸਰੀ=ਗੰਗਾ ਜੀ ।

ਸਾਰਗਪਾਨ=ਵਿਸ਼ਨੂੰ । ਕ੍ਰਿਸ਼ਨ ਜੀ ਜੋ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ, ਚੰਦ੍ਰਬੰਸੀ ਸਨ ।

ਮਫੀਟਸਿ=ਉਹ ਅਮਿਟ ਹੈ । ਬਿਸ੍ਵ ਕਾ ਦੀਪਕ=ਸੂਰਜ । ਸੁਆਰਥੀ= ਅਪਣਾ ਰਥੀ ।

ਅਰੁਣ=ਸੂਰਜ ਦਾ ਰਥਵਾਹੀ ਹੈ । ਇਹ ਕੱਸੁਪ ਰਿਸ਼ੀ ਦਾ ਪੁਤ੍ਰ ਵਿਨਤਾ ਦੇ ਪੇਟੋਂ ਹੈ, ਜੰਮਦਿਆਂ ਤੋਂ ਇਹ ਪਿੰਗਲਾ ਹੈ ।

ਪਾਤਿਕ=ਮਹਾਂ ਪਾਪ । ਕਪਾਲ=ਖੋਪਰੀ, ਸ਼ਿਵ ਜੀ ਨੇ ਸਰਸੁਤੀ ਦੇ ਮਗਰ ਲੱਗੇ ਬ੍ਰਹਮਾ ਦਾ ਪੰਜਵਾਂ ਸਿਰ ਕੱਟ ਦਿੱਤਾ ਉਹ ਸਿਰ ਓਹਦੇ ਹੱਥ ਨਾਲੋਂ ਉਤਰੇ ਨਾ । ਇਸ ਨੂੰ ਹੱਥੋਂ ਲਾਹੁਣ ਲਈ ਉਨ੍ਹਾਂ ਤੀਰਥ ਯਾਤ੍ਰਾ ਅਰੰਭ ਦਿੱਤੀ, ਜਦੋਂ ਕਪਾਲ ਮੋਚਨ ਤੇ ਆਏ ਤਾਂ ਓਹ ਸਿਰ ਹੱਥ ਨਾਲੋਂ ਲੱਥਾ ।

ਸਸੀਅ=ਚੰਦ੍ਰਮਾ ।

ਸਿਖਰਿ=ਘੋੜਾ ਸੱਤਾਂ ਮੂੰਹਾਂ ਵਾਲਾ ਜੋ ਸਮੁੰਦਰ ਰਿੜਕਣ ਤੋਂ ਉਹਦੇ ਵਿਚੋਂ ਨਿਕਲਿਆ ਸੀ ।

ਸੁਨਾਗਰ=ਬਹੁਤ ਚਤਰ, ਧੰਨਤਰ ਵੈਦ । ਇਹ ਵੈਦ ਭੀ ਸਮੁੰਦਰ ਵਿਚੋਂ ਨਿਕਲਿਆ ਸੀ ।

ਉਪਾੜੀਲੇ=ਪੁੱਟ ਦਿੱਤਾ ।

ਸਲਿ ਬਿਸਲਿ=ਬੂਟੀ ਦਾ ਨਾਮ ਹੈ; ਜੋ ਹਨੂਮਾਨ ਨੇ ਲਛਮਣ ਜੀ ਦੇ ਮੂਰਛਾ ਖਾ ਜਾਣ ਪਰ ਉਨ੍ਹਾਂ ਨੂੰ ਸੁਰਜੀਤ ਕਰਨ ਲਈ ਲਿਆਂਦੀ ਸੀ ।

ਗੇਹਣ=ਘਰ ਵਾਲੀ ।

**ਉਥਾਨਕਾ**—ਦੁਖ ਵੇਲੇ ਹਰ ਕਿਸੇ ਦਾ ਕੈਦਾ ਹੈ ਦੂਜਿਆਂ ਤੇ ਦੋਸ ਥੱਪਦਾ ਹੈ । ਤ੍ਰਿਲੋਚਨ ਜੀ ਦੇ ਘਰੋਂ ਇਕੇਰਾਂ ਵਿਪਤਾ ਪਏ ਤੇ ਨਿਰੰਕਾਰ ਦੀ ਹੀ ਨਿੰਦਾ ਕਰਨ ਲੱਗ ਪਈ । ਤ੍ਰਿਲੋਚਨ ਜੀ ਵਡਿਆਂ ਵਡਿਆਂ ਦੀ ਵਿਪਤਾ ਸੁਣਾ ਕੇ ਉਹਨੂੰ ਸੰਤੋਖ ਦਾ ਉਪਦੇਸ਼ ਦਿੰਦੇ ਹਨ ।

**ਅਰਥ**—(੧) ਹੇ ਭੁੱਲੀ ਹੋਈ ਗੰਵਾਰ ਤੀਵੀਂ ! ਤੂੰ ਨਿਰੰਕਾਰ ਦੀ ਨਿੰਦਾ ਕਿਉਂ ਕਰਦੀ ਹੈਂ, (ਦੁੱਖ ਸੁੱਖ ਤਾਂ) ਤੇਰੇ ਆਪਣੇ ਪੁੰਨ ਤੇ ਪਾਪਾਂ ਕਰਕੇ ਹੈ । (ਚੰਦ) ਸ਼ਿਵਜੀ ਦੇ ਮੱਥੇ ਤੇ ਰਹਿੰਦਾ ਹੈ, ਨਿੱਤ ਗੰਗਾ ਵਿਚ ਨ੍ਹਾਉਂਦਾ ਹੈ । ਉਹਦੀ ਕੁਲ ਵਿਚ ਵਿਸ਼ਨੂੰ ਜੀ ਨੇ ਅਵਤਾਰ ਧਾਰਿਆ, ਪਰ ਓਹਦੇ ਪਾਪ ਕਰਨ ਦਾ ਕਲੰਕ ਨਹੀਂ ਮਿਟਦਾ[1] ।

(੨) ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਸੂਰਜ ਜਿਹਦਾ ਸੁਾਮੀ ਹੈ, ਓਹਦਾ ਆਪਣਾ ਰਥਵਾਨ ਅਰੁਣ, ਪੰਛੀਆਂ ਦਾ ਰਾਜਾ ਗਰੁੜ ਜਿਹਦਾ ਭਰਾ ਹੈ, ਕਰਮਾਂ ਦੇ ਫਲ ਕਰਕੇ ਪਿੰਗਲਾ ਹੈ ।

(੩) ਸ਼ਿਵਜੀ ਹੋਰਨਾਂ ਦੇ ਅਨੇਕ ਮਹਾ ਪਾਪ ਨਾਸ਼ ਕਰਦਾ ਹੈ, ਤਿੰਨਾਂ ਲੋਕਾਂ ਦਾ ਨਾਥ ਹੈ, ਤੀਰਥ ਤੀਰਥ ਫਿਰਦਿਆਂ ਓਹਨੂੰ ਥਾਂ ਨਹੀਂ ਲੱਭਦੀ, ਓਹਦੇ ਪਾਪ ਕਰਮ ਦਾ ਫਲ ਬ੍ਰਹਮਾ ਦਾ ਸਿਰ ਹਥੋਂ ਨਹੀਂ ਲਹਿੰਦਾ ।

(੪) ਅੰਮ੍ਰਿਤ, ਚੰਦ੍ਰਮਾਂ, ਕਾਮਧੇਨ, ਲਛਮੀ, ਕਲਪ ਬ੍ਰਿੱਖ, ਉਚਸ੍ਰੱਵਾ ਨਾਮ ਘੋੜਾ, ਧਨੰਤਰ ਵੈਦ (ਜਿਹਦੇ ਵਿਚੋਂ ਨਿਕਲੇ) ਤੇ ਜੋ ਸਮੁੰਦਰ ਨਦੀਆਂ ਦਾ ਬਾਦਸ਼ਾਹ ਹੈ, ਉਹਦੇ ਕਰਮਾਂ ਦਾ ਫਲ ਖਾਰਾ ਪਨ ਨਹੀਂ ਹਟਦਾ[2] ।

---

1. ਚੰਦ੍ਰਮਾ ਨੇ ਗੌਤਮ ਦੀ ਇਸਤ੍ਰੀ ਦਾ ਸਤ ਨਾਸ ਕਰਨ ਵਿਚ ਇੰਦ੍ਰ ਦੀ ਮਦਦ ਕੀਤੀ ਸੀ । ਗੌਤਮ ਨੂੰ ਧੋਖਾ ਦੇਣ ਲਈ ਪਹਿਲੇਂ ਚੜ੍ਹ ਪਇਆ ਸੀ, ਉਸ ਗੌਤਮ ਦੇ ਪਰਨਾ ਛੰਡਣ ਤੇ, ਕਹਿੰਦੇ ਹਨ, ਇਸ ਵਿਚ ਕਾਲੇ ਦਾਗ ਹੋ ਗਏ । ਕਈ ਕਹਿੰਦੇ ਹਨ ਇਹ ਕਾਲੇ ਦਾਗ ਇਹਦੇ ਆਪਣੇ ਗੁਰੂ ਬ੍ਰਹਸਪਤ ਦੀ ਵਹੁਟੀ ਨੂੰ ਲੈ ਕੇ ਨੱਠ ਜਾਣ ਦਾ ਫਲ ਹੈ !

2. ਕਹਿੰਦੇ ਹਨ ਅਗਸਤ ਮੁਨੀ ਦੇ ਭੋਜ ਵਿਚ ਸਮੁੰਦਰ ਨਾ ਗਇਆ । ਉਹਨੂੰ ਰੋਹ ਚੜ੍ਹ ਗਇਆ । ਉਹਨੇ ਸਾਰਾ ਸਮੁੰਦਰ ਪੀ ਲਇਆ, ਤੇ ਫਿਰ ਮੂਤ ਦਿੱਤਾ । ਇਸੇ ਲਈ ਸਮੁੰਦਰ ਖਾਰਾ ਹੈ ।

(੫) ਹਨੂਮਾਨ ਨੇ ਲੰਕਾ ਸਾੜੀ, ਰਾਵਨ ਦਾ ਬਾਗ ਉਜਾੜਿਆ। ਸਲ ਬਿਸਲਿ ਨਾਮ ਬੂਟੀ ਲਿਆ ਕੇ ਰਾਮ ਚੰਦਰ ਜੀ ਨੂੰ ਪ੍ਰਸੰਨ ਕੀਤਾ, ਕਰਮਾਂ ਦਾ ਫਲ ਅਮਿਟ ਹੈ। ਹੈ। ਓਹਨੂੰ ਕੱਛ (ਹੀ ਮਿਲੀ[1])।

(੬) ਹੇ ਘਰ ਵਾਲੀਏ ! ਪਹਿਲੇ ਕੀਤੇ ਕਰਮ ਮਿਟਦੇ ਨਹੀਂ। ਇਸ ਲਈ ਮੈਨੂੰ ਰਾਮ ਦੇ ਨਾਮ ਦਾ ਜਾਪ ਹੀ ਉਚਿੱਤ ਹੈ। ਤ੍ਰਿਲੋਚਨ "ਰਾਮ ਜੀ" ਹੀ ਆਖਦਾ ਹੈ।

# ਭਗਤ ਪਰਮਾਨੰਦ

ਭਗਤ ਪਰਮਾਨੰਦ ਦੀ ਜੀਵਨੀ ਬਾਬਤ ਕੁਝ ਬਹੁਤੀ ਜਾਣਕਾਰੀ ਨਹੀਂ ਮਿਲਦੀ। ਆਪ ਪੰਧਾਰਪੁਰ ਦੇ ਨੇੜੇ ਬਾਰਸੀ ਦੇ ਰਹਣ ਵਾਲੇ ਸਨ। ਪਰਮੇਸ਼ਰ ਦੀ ਉਸਤਤ ਕਰਦਿਆਂ ਅੱਖਾਂ ਵਿਚ ਅੱਥਰੂ ਵਹ ਤੁਰਦੇ ਤੇ ਘੱਘੀ ਬਝ ਜਾਂਦੀ। ਕਹਿਆ ਜਾਂਦਾ ਹੈ ਕਿ ਆਪ ੭੦੦ ਡੰਡੌਤਾਂ ਰੋਜ਼ ਕਰਦੇ ਤੇ ਗੋਡੇ ਛਿਲੇ ਜਾਂਦੇ। ਇਕ ਸੁਦਾਗਰ ਨੇ ਇਕ ਰੇਸ਼ਮੀ ਕਪੜਾ ਗੋਡਿਆਂ ਪੁਰ ਬੰਨ੍ਹਣ ਲਈ ਪੇਸ਼ ਕੀਤਾ। ਆਪ ਨੇ ਇਹ ਆਖ ਕੇ ਕਿ ਇਤਨਾ ਕੀਮਤੀ ਕਪੜਾ ਕਿਸੇ ਹੋਰ ਲੋੜਵੰਦ ਨੂੰ ਦਿਓ। ਮੇਰਾ ਟਾਕੀਆਂ ਬੰਨ੍ਹ ਕੇ ਗੁਜ਼ਾਰਾ ਹੋ ਜਾਵੇਗਾ।

## ਸਾਰੰਗ

ੴ ਸਤਿਗੁਰਪ੍ਰਸਾਦਿ ॥

**ਤੈ ਨਰ ਕਿਆ ਪੁਰਾਨ ਸੁਨਿ ਕੀਨਾ । ਅਨ ਪਾਵਨੀ ਭਗਤਿ ਨਹੀ ਉਪਜੀ ਭੂਖੇ ਦਾਨੁ ਨ ਦੀਨਾ ॥ ੧ ॥ ਰਹਾਉ ॥**

**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ । ਪਰ ਨਿੰਦਾ ਮੁਖ ਤੇ ਨਹੀਂ ਛੂਟੀ ਨਿਫਲ ਭਈ ਸਭ ਸੇਵਾ ॥ ੧ ॥**

**ਬਾਟ ਪਾਰਿ ਘਰੁ ਮੂਸ ਬਿਰਾਨੋ ਪੇਟੁ ਭਰੇ ਅਪ੍ਰਾਧੀ । ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ ੨ ॥**

**ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀਂ ਪਾਲੀ । ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥ ੧ ॥**

---

1. ਬਿਨਾ ਕੱਛ ਦੇ ਹੋਰ ਕੋਈ ਕਪੜਾ ਓਹਦੇ ਕੋਲ ਨਹੀਂ। ਕਹੰਦੇ ਹਨ, ਹਨੂਮਾਨ ਨੇ ਇਕ ਰਿਸ਼ੀ ਨੂੰ ਲੁਟਿਆ, ਤੇ ਸਵਾਏ ਲੰਗੋਟੀ ਦੇ ਹੋਰ ਕੁਝ ਓਹਦੇ ਕੋਲ ਨਾ ਛੱਡਿਆ। ਓਹਨੇ ਸਰਾਪ ਦਿੱਤਾ "ਜਾਹ ਤੂੰ ਭੀ ਸ੍ਵਾਏ ਕੱਛਉਟੀ ਤੇ ਹੋਰ ਕੁਝ ਨਹੀਂ ਪਾਵੇਂਗਾ।" ਕਈ ਕਹੰਦੇ ਹਨ ਜੁ ਜਦੋਂ ਸੱਲ ਬਿਸੱਲ ਲੈਕੇ ਆਇਆ, ਰਾਮ ਜੀ ਇਸ਼ਨਾਨ ਕਰਦੇ ਸਨ। ਬਚਨ ਇਹ ਸੀ, ਭਾਈ ਜਦੋਂ ਤੂੰ ਆਵੇਂਗਾ ਜੋ ਸਾਡੇ ਪਾਸ ਹੋਵੇਗਾ ਦੇ ਦਿਆਂਗੇ, ਉਨ੍ਹਾਂ ਕੱਛ ਹੀ ਓਹਦੇ ਹਵਾਲੇ ਕੀਤੀ। ਜਿਹਦੇ ਬਿਨਾ ਓਹਨੇ ਕਦੀ ਕੁਝ ਨਾ ਪਹਨਿਆ।

ਅਨਪਾਵਨੀ=ਅਚੱਲ, ਦ੍ਰਿੜ੍ਹ ।
ਬਾਟਪਾਰਿ=ਡਾਕਾ ਮਾਰਕੇ । ਅਬਿਦਿਆ=ਮੂਰਖਤਾ, ਅਗਿਆਨ ।
ਹਿੰਸਾ=ਜੀਵਾਂ ਨੂੰ ਮਾਰਨਾ, ਦੁਖ ਦੇਣਾ ।

**ਅਰਥ**—(੧) ਹੇ ਨਰ !-ਤੂੰ ਪੁਰਾਣ ਸੁਣ ਕੇ ਕੀਤਾ ਕੀ ? ਅਚੱਲ ਭਗਤੀ ਤੇਰੇ ਵਿਚ ਨਾ ਉਪਜੀ, ਨਾ ਹੀ ਤੂੰ ਕਦੀ ਭੁਖੇ ਨੂੰ ਦਾਨ ਦਿੱਤਾ। ਹੇ ਨਿਰੰਕਾਰ ! ਨਾ ਕਾਮ ਭੁਲਿਆ, ਨਾ ਕ੍ਰੋਧ ਵਿਸਰਿਆ ਨਾ ਲੋਭ ਨੇ ਛੋੜਿਆ । ਅੰਦਰੋਂ ਪਰਾਈ ਨਿੰਦਾ ਭੀ ਨਾ ਗਈ, ਸਾਰੀ ਸੇਵਾ ਬੇਅਰਥ ਗਈ ।

(੨) ਦੋਸ਼ੀ ਪੁਰਸ਼ ਡਾਕੇ ਮਾਰ ਅਤੇ ਦੂਜਿਆਂ ਦੇ ਘਰ ਚੋਰੀ ਕਰਕੇ ਪੇਟ ਭਰਦਾ ਹੈ, ਜਿਸ ਮੂਰਖਤਾ ਕਰਕੇ ਪਰਲੋਕ ਵਿਚ ਜਾ ਕੇ ਅਪਜੱਸ ਹੋਵੇ ਉਸੇ ਦਾ ਹੀ ਅਭਿਆਸ ਕੀਤਾ ।

(੩) ਮਨੋਂ ਹਿੰਸਾ ਨੂੰ ਨਾ ਛਡਿਆ, ਨਾ ਜੀਵਾਂ ਪੁਰ ਦਯਾ ਕੀਤੀ । ਪਰਮਾਂ ਨੰਦ ਜੀ ਕਹੰਦੇ ਹਨ ਨਾ ਹੀ ਕਦੀ ਸਤਿਸੰਗ ਵਿਚ ਰਲ ਕੇ ਨਿਰੰਕਾਰ ਦੀ ਪਵਿੱਤ੍ਰ ਗਲ ਬਾਤ ਹੀ ਤੋਰੀ ।

## ਭਗਤ ਸਧਨਾ ਜੀ

ਮੰਨਿਆ ਜਾਂਦਾ ਹੈ ਕਿ ਭਗਤ ਸਧਨਾ ਜੀ ਦਾ ਜਨਮ ਸੇਹਬਾਨ ਸੂਬਾ ਸਿੰਧ ਵਿਚ ਹੋਇਆ । ਆਪ ਕਸਾਈ ਦਾ ਕੰਮ ਕਰਦੇ ਹਨ। ਇਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ । ਸੰਤਾਂ ਦੀ ਸੰਗਤ ਕਰਕੇ ਆਪ ਨੂੰ ਭਗਤੀ ਦੀ ਲਿਵ ਲਗੀ ਅਤੇ ਆਪਣਾ ਕੰਮ ਕਾਜ ਛਡ ਕੇ ਕਿਤੇ ਇਕਾਂਤ ਵਿਚ ਜਾ ਕੇ ਭਜਨ ਕਰਨ ਦਾ ਇਰਾਦਾ ਕਰ ਲਇਆ । ਇਕਾਂਤ ਵਲ ਜਾ ਰਹੇ ਸਨ ਕਿ ਰਾਹ ਵਿਚ ਉਨ੍ਹਾਂ ਨੂੰ ਆਪਣੇ ਸੰਬੰਧੀ ਆਉਂਦੇ ਦਿਸੇ ਉਹ ਰਾਹ ਛਡ ਕੇ ਦੂਜੇ ਪਾਸੇ ਪੈ ਗਏ । ਜਦੋਂ ਕਾਫ਼ੀ ਚਿਰ ਭਗਤੀ ਕਰਦਿਆਂ ਦਰਸ਼ਨ ਨਾ ਹੋਇਆ ਤਾਂ ਬਿਹਬਲਤਾ ਵਿਚ ਇਹ ਸ਼ਬਦ ਉਚਾਰਿਆ । ਆਪ ਦੀ ਸਮਾਧ ਸਰਹਿੰਦ ਦੇ ਲਾਗੇ ਹੈ ।

## ਬਾਣੀ ਸਧਨੇ ਕੀ ਬਿਲਾਵਲ

ੴ ਸਤਿਗੁਰਪ੍ਰਸਾਦਿ ॥

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ । ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ ॥ ੧ ॥ ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ । ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥ ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ । ਪ੍ਰਾਣ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥ ੨ ॥**

**ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥ ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥ ੩ ॥**

**ਮੈ ਨਾਹੀ ਕਛੁ ਹਉ ਨਹੀਂ ਕਿਛੁ ਆਹਿ ਨ ਮੋਰਾ ॥ ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥ ੧ ॥**

ਨ੍ਰਿਪ ਕੰਨਿਆ=ਰਾਜੇ ਦੀ ਪੁਤ੍ਰੀ। ਇਹ ਕਥਾ ਇਸ ਪਰਕਾਰ ਹੈ। ਇਕ ਰਾਜੇ ਦੀ ਲੜਕੀ ਨੇ ਪ੍ਰਤਗਿਆ ਕੀਤੀ ਕਿ ਮੈਂ ਵਿਸ਼ਣੂ ਨਾਲ ਵਿਆਹ ਕਰਨਾ ਹੈ। ਇਕ ਤਰਖਾਣ ਮੁੰਡੇ ਨੇ ਵਿਸ਼ਣੂ ਦਾ ਸ੍ਵਾਂਗ ਧਾਰਿਆ ਅਤੇ ਰਾਜਾ ਦੇ ਮਹਿਲ ਵਿਚ ਜਾ ਅਪੜਿਆ। ਰਾਜਕੁਮਾਰੀ ਨੇ ਉਸ ਨਾਲ ਸ਼ਾਦੀ ਕਰ ਲਈ। ਥੋੜੇ ਸਮੇਂ ਮਗਰੋਂ ਕਿਸੇ ਵੈਰੀ ਨੇ ਰਾਜੇ ਪੁਰ ਹੱਲਾ ਬੋਲ ਦਿੱਤਾ। ਰਾਜੇ ਨੂੰ ਚਿੰਤਾ ਹੋਈ। ਲੜਕੀ ਕਹਣ ਲਗੀ, ਵਿਸ਼ਣੂ ਆਪ ਤੁਸਾਡਾ ਜਵਾਈ ਹੈ ਤੁਸੀਂ ਕਿਉਂ ਘਾਬਰਦੇ ਹੋ, ਅਤੇ ਆਪਣੇ ਖਾਵੰਦ ਨੂੰ ਕਹਿਆ ਵੈਰੀ ਤੇ ਜਿਤ ਪ੍ਰਾਪਤ ਕਰੋ। ਉਸ ਫਸੇ ਹੋਏ ਨੇ ਸੱਚੇ ਦਿਲੋਂ ਰੱਬ ਅਗੇ ਪ੍ਰਾਰਥਨਾ ਕੀਤੀ ਕਿ ਮੇਰੀ ਲੱਜਾ ਰਖੋ। ਵੈਰੀ ਹਾਰ ਗਏ ਤੇ ਉਸ ਦੀ ਪ੍ਰਾਰਥਨਾ ਸਵੀਕਾਰ ਹੋ ਗਈ।

ਜੰਬੁਕੁ=ਗਿੱਦੜ। ਬਿਰਮਾਵਉ=ਢਿੱਲ ਕਰਾਂ। ਨਉਕਾ=ਬੇੜੀ।

**ਅਰਥ**—(੧) ਰਾਜਾ ਦੀ ਲੜਕੀ ਲਈ ਇਕ ਪੁਰਸ਼ ਨੇ ਭੇਖ ਧਾਰਿਆ, ਕਾਮ ਦੀ ਇੱਛਾ ਵਾਲਾ ਸੀ, ਸਵਾਰਥੀ ਸੀ, ਉਹਦੀ ਭੀ ਲਾਜ ਰੱਖੀ। ਹੇ ਜਗ ਨੂੰ ਰਾਹ ਦੱਸਣ ਵਾਲੇ! ਤੇਰੇ ਭਜਨ ਦਾ ਕੀ ਲਾਹ? ਜੇ ਕਰਮ ਪਿਛਲੇ (ਨਾਸ) ਨਾ ਹੋਏ[1]। ਜੇ ਗਿੱਦੜ ਨੇ ਆ ਫੜਨਾ ਹੈ, ਤਾਂ ਸ਼ੇਰ ਦੀ ਸ਼ਰਨ ਕਿਉਂ ਮਨੁੱਖ ਜਾਵੇ?

(੨) ਚਾਤ੍ਰਿਕ ਇਕ ਬੂੰਦ ਲਈ ਦੁਖ ਪਾਂਦਾ ਹੈ, ਮਰ ਗਏ ਪਿਛੋਂ ਜੇ ਉਹਨੂੰ ਸਮੁੰਦਰ ਭੀ ਮਿਲ ਜਾਏ, ਤਾਂ ਮੁੜ ਉਹਦੇ ਕੰਮ ਨਹੀਂ ਆਉਂਦਾ।

(੩) (ਉਡੀਕ ੨) ਜੀਵ ਬੜਾ ਥਕ ਗਇਆ ਹੈ, ਹੁਣ ਟਿਕਦਾ ਨਹੀਂ। ਕਿੱਕੁਰ ਢਿਲ ਕਰਾਂ? ਡੁਬ ਮੋਏ ਪਿਛੋਂ ਜੇ ਬੇੜੀ ਲੱਭੀ, ਕਿਹਨੂੰ ਚੜ੍ਹਾਵਾਂਗੇ?

(੪) ਨਾ ਮੈਂ ਸਾਂ, ਨਾ ਮੈਂ ਹਾਂ, ਨਾ ਮੇਰਾ ਕੁਝ ਹੈ। ਸਮਾਂ ਪਏ ਤੇ ਲੱਜਾ ਰਖੋ। ਸਧਨਾ ਤੁਹਾਡਾ ਦਾਸ ਹੈ।

---

1. ਦਰਸ਼ਨ ਦੀ ਸਿੱਕ ਵਾਲੇ ਭਗਤ ਨੂੰ ਕਿਸੇ ਕਹਿਆ ਇਹ ਵਿਛੋੜਾ ਤੇਰੇ ਪਿਛਲੇ ਕਰਮਾਂ ਦਾ ਫਲ ਹੈ। ਜਦੋਂ ਉਨ੍ਹਾਂ ਦਾ ਫਲ ਭੁੰਗ ਚੁਕੇਂਗਾ, ਦਰਸ਼ਨ ਹੋਵੇਗਾ। ਆਪ ਨੇ ਫਿਰ ਇਹ ਗਿਲਾ ਭਰੀਆਂ ਤੁਕਾਂ ਉਚਾਰੀਆਂ।

## ਭਗਤ ਬੇਣੀ ਜੀ

ਭਗਤ ਬੇਣੀ ਦੀ ਜੀਵਨੀ ਬਾਬਤ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ। ਮੈਕਾਲਿਫ ਲਿਖਦਾ ਹੈ ਕਿ ਸ਼ਬਦਾਵਲੀ ਜੋ ਭਗਤ ਜੀ ਨੇ ਵਰਤੀ ਹੈ ਉਹ ਜ਼ਰਾ ਔਖੀ ਹੋਣ ਕਰਕੇ ਮੰਨਿਆ ਜਾਂਦਾ ਹੈ ਕਿ ਉਹ ਨਿਸਬਤਨ ਪੁਰਾਣੇ ਸਮੇਂ ਵਿਚ ਹੋਇਆ ਹੈ। ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਦੀ ੧੪ ਪਉੜੀ ਵਿਚ ਭਗਤ ਜੀ ਦੇ ਜੀਵਨ ਵਿਚ ਇਕ ਚਮਤਕਾਰ ਦਾ ਜ਼ਿਕਰ ਕੀਤਾ ਹੈ।

**ਗੁਰਮੁਖ ਬੇਣੀ ਭਗਤ ਕਰ ਜਾਇ ਇਕਾਂਤ ਬਹੈ ਲਿਵ ਲਾਵੈ।**
**ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖ ਲਖਾਵੈ।**
**ਘਰ ਆਇਆ ਜਾਂ ਪੁਛੀਐ ਰਾਜ ਦੁਆਰ ਗਇਆ ਆਲਾਵੈ।**
**ਘਰ ਸਭ ਵਥੂ ਮੰਗੀਅਨ ਵਲ ਛਲ ਕਰਿ ਕੇ ਝਤ ਲੰਘਾਵੈ।**
**ਵਡਾ ਸਾਂਗ ਵਰਤਦਾ ਓਹ ਇਕ ਮਨ ਪਰਮੇਸ਼ਰ ਧਿਆਵੈ।**
**ਪੈਜ ਸਵਾਰੈ ਭਗਤ ਦੀ ਰਾਜਾ ਹੋਇ ਘਰ ਚਲਿ ਆਵੈ।**
**ਦੇਇ ਦਲਾਸਾ ਤੁਸ ਕੇ ਅਣਗਣਤੀ ਖਰਚੀ ਪਹੁੰਚਾਵੈ।**
**ਓਥਹੁੰ ਆਇਆ ਭਗਤ ਪਾਸ ਹੋਇ ਦਇਆਲ ਹੇਤ ਉਪਜਾਵੈ।**
**ਭਗਤ ਜਨਾਂ ਜੈਕਾਰ ਕਰਾਵੈ ॥ ੧੪ ॥**

ਰਾਮਕਲੀ ਰਾਗ ਦੇ ਸ਼ਬਦ ਵਿਚ ਭਗਤ ਜੀ ਨੇ ਹਠ ਜੋਗ ਦੀ ਸ਼ਬਦਾਵਲੀ ਵਰਤੀ ਹੈ। ਪਰ ਛੇਕੜਲੀ ਤੁਕ ਵਿਚ ਨਾਮ ਦੀ ਜਾਚਨਾ ਕੀਤੀ ਹੈ। ਜਿਸ ਦਾ ਭਾਵ ਕਿ ਹਠ ਯੋਗ ਦੇ ਅਭਿਆਸ ਦੀ ਚੰਗੀ ਵਾਕਫ਼ੀ ਹੋਣ ਦੇ ਬਾਵਜੂਦ ਉਹ ਨਾਮ ਸਿਮਰਨ ਨੂੰ ਚੰਗੇਰਾ ਜਾਣਦੇ ਹਨ।

### ਸਿਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ ॥

ਪਹਰਿਆ ਕੈ ਘਰਿ ਗਾਵਣਾ

ੴ ਸਤਿਗੁਰਪ੍ਰਸਾਦਿ ॥

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ। ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ। ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ। ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥ ੧ ॥ ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ। ਚੇਤਿ ਰਾਮੁ ਨਾਹੀ ਜਮਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥ ੧ ॥ ਰਹਾਉ ॥**

**ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ । ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ । ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ । ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥ ੨ ॥**

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ । ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ । ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ । ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗਮੁਖਿ ਜਨਮ ਵਿਗੋਇਆ ॥ ੩ ॥ ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ । ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ । ਤਾਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ । ਅਵਗਤਿ ਬਾਣਿ ਛੋਡਿ ਮ੍ਰਿਤੁ ਮੰਡਲਿ ਤਉ ਪਾਛੈ ਪਛੁਤਾਣਾ ॥ ੪ ॥ ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ । ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ । ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ । ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥ ੫ ॥**

ਪਹਿਰਿਆ ਕੈ...ਗਾਵਣਾ=ਪਹਿਰਿਆਂ ਦਾ ਘਰ ੧ ਹੈ, ਇਸ ਸ਼ਬਦ ਨੂੰ ਭੀ ਇਸੇ ਘਰ ਵਿਚ ਗਾਉਣਾ ਹੈ ।

ਗਰਭ ਕੁੰਡਲ=ਗਰਭ, ਜਿਹਦੀ ਸ਼ਕਲ ਕੁੰਡਲ ਵਾਂਗ ਟੇਢੀ ਜੇਹੀ ਹੈ ।

ਆਛਤ=ਹੁੰਦਾ ਸੀ । ਉਰਧ=ਉੱਚਾ ।

ਮਿਰਤਕ ਪਿੰਡਿ=ਮਿੱਟੀ ਦਾ ਗੋਲਾ ਸਰੀਰ ।

ਪਦ=ਸਰੀਰ ਪਦ ਦਾ ਭਾਵ ਸਰੀਰ ਦੀ ਹੋਂਦ, ਸਰੀਰ ਪਦ ਸ਼ਬਦ ਆਤਮ ਪਦ ਸ਼ਬਦ ਦੀ ਹੀ ਬਣਾਉਟ ਵਾਂਗ ਬਣਿਆ ਹੋਇਆ ਹੈ ।

ਮਦ=ਅਹੰਕਾਰ ।

ਨਾਗਾ=ਅਭਾਵ । ਮ੍ਰਿਤ ਮੰਡਲ=ਮੌਤ ਦਾ ਘੇਰਾ, ਸੰਸਾਰ ।

ਨਰਹਰਿ=ਨਿਰੰਕਾਰ । ਜਨੁ ਫਿਰੈ ਅਨਰਾਧਾ=ਦਾਸ ਫਿਰਦਾ ਹੈ ਬੇਨਤੀ ਕਰਦਾ ਹੋਇਆ (ਹਿੰਦੀ ਅਨੁਰਾਧਨਾ)

ਮਿਸ=ਬਹਾਨੇ । ਮੇਧੁ=ਪਵਿੱਤ੍ਰ । ਕਾਲ=ਕਾਲਕ । ਸਕਤਿ=ਇਸਤ੍ਰੀ ।

ਸਰੁ ਅਪਸਰੁ=ਮੌਕਾ ਬੇਮੌਕਾ, ਸਮਾਂ ਕੁਸਮਾਂ । ਭਗ=ਚੰਗੇ ਭਾਗ ।

ਭਗਮੁਖਿ ਜਨਮ=ਚੰਗੇ ਭਾਗਾਂ ਦੁਆਰਾ (ਪ੍ਰਾਪਤ) ਸ੍ਰੇਸ਼ਟ ਜਨਮ, ਮਨੁੱਖਾ ਦੇਹੀ ।

ਵਿਗੋਇਆ=ਖਰਾਬ ਕੀਤਾ । ਪੁੰਡਰ=ਚਿੱਟਾ ਕੰਵਲ ਫੁੱਲ ।

ਸਪਤ ਪਾਤਾਲ ਕੀ ਬਾਣੀ=ਬਾਣੀ ਅਜੇਹੀ ਮੱਧਮ ਹੋਈ ਜੋ ਜਦੋਂ ਬੋਲਦਾ ਹੈ ਐਉਂ ਜਾਣੀਂਦਾ ਹੈ ਜਿਕੁਰ ਕੋਈ ਸਤਵੇਂ ਪਤਾਲੋਂ ਬੋਲ ਰਹਿਆ ਹੈ ।

ਸੂਮਹਿ=ਵਗ ਰਹੇ ਹਨ, ਗਿੱਡ ਜਾਂ ਪਾਣੀ ਆਉਂਦਾ ਹੈ। ਪਾਵਸਿ= ਵਰਖਾ ਰੁੱਤ।

ਅਵਗਤਿ=ਕੁਗਤਿ, ਨੀਚ ਗਤਿ। ਨਿਕੁਟੀ=ਨਿੱਕੀ ਜੇਹੀ।

**ਉਥਾਨਕਾ**—ਇਸ ਸ਼ਬਦ ਵਿਚ ਬੇਣੀ ਜੀ ਇਕ ਆਮ ਦੁਨੀਆਂਦਾਰ ਦੇ ਜੀਵਨ ਦਾ ਨਕਸ਼ਾ ਖਿੱਚਦੇ ਹਨ ਤੇ ਅੰਤ ਵਿਚ ਸਿੱਟਾ ਕਢਦੇ ਹਨ ਕਿ ਜੋ ਲੋਕੀ ਇਹ ਸਮਝਦੇ ਹਨ ਜੁ ਮਰਕੇ ਪੁੰਨ ਕਰਮਾਂ ਦਾ ਫਲ ਮੁਕਤੀ ਮਿਲੇਗੀ, ਉਹ ਭੁੱਲੇ ਹੋਏ ਹਨ। ਜਿਸ ਦਾ ਜੀਵਨ ਇਕੁਰ ਪਾਪਾਂ ਵਿਚ ਗੁਜ਼ਰੇ ਭਲਾ ਮਰਕੇ ਕਦੀ ਮੁਕਤੀ ਪ੍ਰਾਪਤ ਕਰ ਲਏਗਾ ?

**ਅਰਥ**—(੧) ਹੇ ਮਨੁੱਖ ! ਜਦੋਂ ਤੂੰ ਮਾਂ ਦੇ ਪੇਟ ਵਿਚ ਸੀ, ਤਦੋਂ ਉਚੇ ਧਿਆਨ (ਨਿਰੰਕਾਰ) ਵਿਚ ਤੇਰੀ ਸੁਰਤ ਜੁੜੀ ਹੋਈ ਸੀ, ਸਰੀਰ ਦੀ ਹੋਂਦ ਦਾ ਤੈਨੂੰ ਅਹੰਕਾਰ ਨਹੀਂ ਸੀ, ਰਾਤ ਦਿਨੇ ਇਕ ਅਗਜਾਨ ਦਾ ਹੀ ਤੇਰੇ ਵਿਚ ਅਭਾਵ ਸੀ, ਓਹਨਾਂ ਦਿਨਾਂ ਦੇ ਕਸ਼ਟਾਂ ਤੇ ਵਡੇ ਦੁਖਾਂ ਨੂੰ ਯਾਦ ਕਰ, ਹੁਣ ਚਿੱਤ ਨੂੰ ਬਹੁਤਾ ਫੈਲਾ ਰਹਿਆ ਹੈਂ[1]। ਪੇਟੋਂ ਨਿਕਲ ਜਦ ਸੰਸਾਰ ਵਿਚ ਆਯਾ ਤਾਂ ਤੂੰ ਨਿਰੰਕਾਰ ਨੂੰ ਮਨੋਂ ਭੁਲਾ ਦਿੱਤਾ।

ਹੇ ਮੂਰਖ ! ਤੂੰ ਭਰਮ ਦੇ ਵੱਸ ਹੋ ਕੇਹੜੀ ਕੁਮਤਿ ਪਕੜ ਲਈ ਹੈ, ਮੁੜਕੇ ਪਛੁਤਾਏਂਗਾ, ਨਿਰੰਕਾਰ ਦਾ ਭਜਨ ਕਰ, ਨਹੀਂ ਤਾਂ ਜਮਾਂ ਦੇ ਸ਼ਹਰ ਜਾਣਾ ਪਊ, ਦਾਸ ਇਹ ਬੇਨਤੀ ਕਰਦਾ ਫਿਰਦਾ ਹੈ[2]।

(੨) ਬਾਲਪਣ ਵਿਚ ਖੇਡ ਤੇ ਰਸਾਂ ਦੇ ਫਿਕਰ ਵਿਚ ਤੂੰ ਲੱਗ ਗਇਆ, ਪਲ ਪਲ ਮੋਹ (ਵਧੀਕ ਵਧੀਕ) ਤੈਨੂੰ ਘੇਰਨ ਲੱਗ ਪਇਆ, ਪਵਿੱਤ੍ਰ ਅੰਮ੍ਰਿਤ ਦੇ ਬਹਾਨੇ (ਪਵਿਤ੍ਰ ਅੰਮ੍ਰਿਤ ਸਮਝ ਕੇ) ਤੂੰ ਰਸਾਂ ਰੂਪੀ ਜ਼ਹਰ ਖਾਧਾ, ਤਦੋਂ ਪੰਜੇ ਵਿਕਾਰ ਤੈਨੂੰ ਪਰਗਟ ਦੁਖ ਦੇਣ ਲੱਗੇ। ਜਪੁ, ਤਪੁ, ਸੰਜਮ ਤੇ ਚੰਗੇ ਕੰਮਾਂ (ਵਲ ਪ੍ਰੇਰਨ ਵਾਲੀ) ਮੱਤ ਨੂੰ ਤੂੰ ਛੱਡ ਦਿੱਤਾ। ਨਿਰੰਕਾਰ ਦੇ ਨਾਮ ਦੀ ਅਰਾਧਨਾ ਨਾ ਕੀਤੀ, ਜਦੋਂ ਕਾਮ ਨੇ ਜ਼ੋਰ ਪਾਯਾ ਤੇ ਬੁੱਧੀ ਨੂੰ ਇਟ ਕਾਲਖ ਲੱਗੀ ਤਾਂ ਇਕ ਤੀਵੀਂ ਲਿਆ ਤੇਰੇ ਗਲ ਬੰਨ੍ਹੀ ਗਈ।

(੩) ਜਵਾਨੀ ਦੇ ਜੋਸ਼ ਵਿਚ ਤੂੰ ਪਰਾਈਆਂ ਤੀਵੀਆਂ ਦੇ ਮੂੰਹ ਦੇਖਦਾ ਹੈਂ, ਸਮੇਂ ਕੁਸਮੇਂ ਦੀ ਪਛਾਣ ਨਾ ਕੀਤੀ, ਕਾਮ ਵਿਚ ਮਸਤ ਤੂੰ ਕਰੜੇ ਜ਼ਹਰ ਤੇ ਜਾ ਭੁੱਲਾ, ਪਾਪ ਤੇ ਪੁੰਨ ਦੀ ਪਛਾਣ ਨਾ ਕੀਤੀ, ਪੁਤ੍ਰ ਤੇ ਧਨ ਦੇਖ ਕੇ ਮਨ ਵਿਚ ਅਹੰਕਾਰ ਕੀਤਾ ਤੇ ਦਿਲ ਵਿਚੋਂ ਨਿਰੰਕਾਰ ਨੂੰ ਵੰਞਾ ਲਇਆ। ਹੋਰਨਾਂ ਦੇ ਮਰਨ ਸਮੇਂ ਤੂੰ ਮਾਯਾ ਦੀ ਹੀ ਗਿਣਤੀ ਕੀਤੀ[3]। ਇਸ ਤਰ੍ਹਾਂ ਚੰਗੇ ਭਾਗਾਂ ਨਾਲ ਮਿਲਿਆ ਮਨੁੱਖ ਜਨਮ ਤੈਂ ਗਵਾ ਲਇਆ।

---

1. ਇਕ ਨੂੰ ਛੱਡ ਬਹੁਤੀਆਂ ਚੀਜ਼ਾਂ ਵਿਚ ਲਾ ਰਹਿਆ ਹੈਂ।
2. ਭਾਵ ਮੈਂ ਉਪਰ ਲਿਖੀ ਬੇਨਤੀ ਤੇਰੀ ਸੇਵਾ ਵਿਚ ਕਰ ਰਹਿਆ ਹਾਂ।
3. ਕਿੰਨੀ ਛੱਡ ਮੋਯਾ ਹੈ, ਜਾਂ ਮੇਰੇ ਹਿੱਸੇ ਕਿੰਨੀ ਆਊ ?

(੪) ਕੇਸ ਕੰਵਲ ਨਾਲੋਂ ਭੀ ਵਧੀਕ ਚਿੱਟੇ ਹੋ ਗਏ ਤੇ ਅਵਾਜ਼ ਬਹੁਤ ਮੱਧਮ ਹੋ ਗਈ, ਅੱਖਾਂ ਵਗ ਰਹੀਆਂ ਹਨ, ਅਕਲ ਤੇ ਜ਼ੋਰ ਦੋਵੇਂ ਨੱਸ ਗਏ ਹਨ ਤਦੋਂ ਭੀ ਖਾਹਸ਼ਾਂ ਦਾ ਰੇੜਕਾ ਪਇਆ ਹੈ, ਇਸ ਰੇੜਕੇ ਦੁਆਰਾ ਬੁੱਧੀ ਵਿਚ ਮਾਨੋਂ ਵਿਸ਼ਿਆਂ ਦੀ ਝੜੀ ਆ ਲੱਗੀ ਹੈ, ਜਿਸ ਨਾਲ ਸਰੀਰ ਰੂਪੀ ਕੰਵਲ ਫੁੱਲ ਕੁਮਲਾ ਗਇਆ ਹੈ[1]।

(੫) ਨਿੱਕੀਆਂ ਨਿੱਕੀਆਂ ਦੋਹਾਂ (ਪੋਤ੍ਰਿਆਂ ਆਦਿ ਦੀਆਂ) ਦੇਖ ਕੇ (ਖੁਸ਼ੀ ਵਿਚ) ਅਵਾਜ਼ ਕੱਢਦਾ ਹੈ[2] ਤੇ ਅਹੰਕਾਰ ਕਰਦਾ ਹੋਇਆ (ਅਸਲੀਅਤ ਨੂੰ) ਨਹੀਂ ਜਾਣਦਾ, (ਭਾਵੇਂ) ਅੱਖੋਂ ਨਹੀਂ ਦਿੱਸਦਾ ਕੁਝ (ਤਾਂ ਭੀ) ਜੀਵਨ ਪਦ (ਜ਼ਿੰਦਗੀ ਦਾ) ਹੋਰ ਲਾਲਚ ਕਰਦਾ ਹੈ। ਅੰਤ ਤੇਜ ਬੱਸ ਹੋ ਗਇਆ, ਮਨ ਰੂਪੀ ਪੰਖੀ ਉਡ ਗਇਆ, ਓਹਨੂੰ ਇਹ ਘਰ ਤੇ ਵੇਹੜਾ ਚੰਗਾ ਨਹੀਂ ਲੱਗਦਾ, ਬੇਣੀ ਜੀ ਕਹੰਦੇ ਹਨ, ਹੇ ਭਗਤੋ ! ਮਰ ਕੇ ਮੁਕਤੀ ਕਿਹਨੂੰ ਮਿਲਦੀ ਹੈ ?

## ਰਾਮਕਲੀ ਬਾਣੀ ਬੇਣੀ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ। ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥ ੧ ॥ ਸੰਤਹੁ ਤਹਾ ਨਿਰੰਜਨ ਰਾਮੁ ਹੈ। ਗੁਰ ਗਮਿ ਚੀਨੈ ਬਿਰਲਾ ਕੋਇ। ਤਹਾਂ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥**

**ਦੇਵ ਸਥਾਨੈ ਕਿਆ ਨੀਸਾਣੀ। ਤਹ ਬਾਜੇ ਸਬਦ ਅਨਾਹਦ ਬਾਣੀ। ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ। ਸਾਖੀ ਜਾਗੀ ਗੁਰਮੁਖਿ ਜਾਣੀ ॥ ੨ ॥ ਉਪਜੈ ਗਿਆਨੁ ਦੁਰਮਤਿ ਛੀਜੈ। ਅੰਮ੍ਰਿਤ ਰਸਿ ਗਗਨੰਤਰਿ ਭੀਜੈ। ਏਸੁ ਕਲਾ ਜੋ ਜਾਣੈ ਭੇਉ। ਭੇਟੈ ਤਾਸੁ ਪਰਮ ਗੁਰ ਦੇਉ ॥ ੩ ॥**
**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ। ਊਪਰਿ ਹਾਟੁ ਹਾਟ ਪਰ ਆਲਾ ਆਲੇ ਭੀਤਰਿ ਥਾਤੀ ॥ ੪ ॥**
**ਜਾਗਤੁ ਰਹੈ ਸੁ ਕਬਹੁ ਨ ਸੋਵੈ। ਤੀਨਿ ਤਿਲੋਕ ਸਮਾਧਿ ਪਲੋਵੈ। ਬੀਜ ਮੰਤ੍ਰੁ ਲੈ ਹਿਰਦੈ ਰਹੈ। ਮਨੂਆ ਉਲਟਿ ਸੁੰਨ ਮਹਿ ਗਹੈ ॥ ੫ ॥**
**ਜਾਗਤੁ ਰਹੈ ਨ ਅਲੀਆ ਭਾਖੈ। ਪਾਚਉ ਇੰਦ੍ਰੀ ਬਸਿ ਕਰਿ ਰਾਖੈ। ਗੁਰ ਕੀ ਸਾਖੀ ਰਾਖੈ ਚੀਤਿ। ਮਨੁ ਤਨੁ ਅਰਪੈ ਕ੍ਰਿਸਨ ਪ੍ਰੀਤਿ ॥ ੬ ॥**

---

1. ਬਹੁਤ ਬਰਖਾ ਹੋਵੇ ਤਾਂ ਵੀ ਫੁੱਲ ਕੁਮਲਾ ਜਾਂਦੇ ਹਨ। ਵਿਸ਼ਿਆਂ ਦਾ ਖਿਆਲ ਕੰਮ ਹੈ, ਤ੍ਰਾਣ ਭੰਗ ਦਾ ਹੈ ਨਹੀਂ, ਸਰੀਰ ਦੱਤੇ ਵਿਚ ਹੋਰ ਨਿਰਬਲ ਹੁੰਦਾ ਹੈ।

2. ਜਿੱਕੁਰ ਪਸੂ ਆਪਣੀ ਖੁਰਾਕ ਸਾਹਮਣੇ ਦੇਖ ਕੇ ਜਾਂ ਉਂਞ ਖੁਸ਼ੀ ਵਿਚ ਅਵਾਜ਼ ਕੱਢਦੇ ਹਨ।

**ਕਰ ਪਲਵ ਸਾਖਾ ਬੀਚਾਰੇ। ਅਪਨਾ ਜਨਮੁ ਨ ਜੂਐ ਹਾਰੇ। ਅਸੁਰ ਨਦੀ ਕਾ ਬੰਧੈ ਮੂਲੁ। ਪਛਿਮ ਫੇਰਿ ਚੜਾਵੈ ਸੂਰੁ। ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥ ੭॥**

**ਚਉ ਮੁਖ ਦੀਵਾ ਜੋਤਿ ਦੁਆਰ। ਪਲੂ ਅਨਤ ਮੂਲੁ ਬਿਚਕਾਰਿ। ਸਰਬ ਕਲਾ ਲੇ ਆਪੇ ਰਹੈ। ਮਨੁ ਮਾਨਕੁ ਰਤਨਾ ਮਹਿ ਗੁਹੈ॥ ੮॥**

**ਮਸਤਕਿ ਪਦਮੁ ਦੁਆਲੈ ਮਣੀ। ਮਾਹਿ ਨਿਰੰਜਨੁ ਤ੍ਰਿਭਵਣ ਧਣੀ। ਪੰਚ ਸਬਦ ਨਿਰਮਾਇਲ ਬਾਜੇ। ਢੁਲਕੇ ਚਵਰ ਸੰਖ ਘਨ ਗਾਜੇ। ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ। ਬੇਣੀ ਜਾਚੈ ਤੇਰਾ ਨਾਮੁ॥ ੯॥**

ਬੇਣੀ ਸੰਗਮੁ = ਜਮਨਾ, ਗੰਗਾ ਤੇ ਸੁਰਸਤੀ ਦੇ ਮੇਲ ਦੀ ਥਾਂ।
ਕਲਾ = ਹੁਨਰ। ਥਾਤੀ = ਥੈਲੀ। ਤਿਲੋਕ = ਤਿੰਨੇ ਲੋਕ।
ਪਲੋਵੈ = ਨੱਠ ਜਾਣਗੇ, ਭਾਵ ਦੂਰ ਹੋ ਜਾਣਗੇ। ਅਲੀਆ = ਕੱਚੀ ਪਿੱਲੀ ਗਲ।
ਪਲਵ = ਪੱਤ। ਅਸੁਰ ਨਦੀ = ਆਸੁਰੀ ਸੁਭਾ ਵਾਲੀ ਨਦੀ, ਮੰਦੇ ਖਿਆਲਾਂ ਦੀ ਰੌ।

**ਅਰਥ**—(੧) ਜਿਸ ਥਾਂ ਤੇ ਇੜਾ, ਪਿੰਗਲਾ ਤੇ ਸੁਖਮਨਾ ਇਕੱਠੀਆਂ ਹੁੰਦੀਆਂ ਹਨ ਉਹੋ ਹੀ ਤ੍ਰਿਬੇਣੀ ਦਾ ਸੰਗਮ ਹੈ। ਉਹੋ ਹੀ ਪਿਰਾਗ ਹੈ, ਮਨ ਉਥੇ ਹਾਂ ਅਸ਼ਨਾਨ ਕਰੇ। ਹੇ ਸੰਤੋ! ਉਥੇ ਮਾਇਆ ਤੋਂ ਰਹਿਤ ਰਾਮ ਹੈ, ਗੁਰੂ ਦੇ ਉਪਦੇਸ਼ ਵਿਚ ਗੰਮਤਾ ਕਰਕੇ ਕੋਈ ਵਿਰਲਾ ਉਹਨੂੰ ਜਾਣਦਾ ਹੈ, ਉਸ ਥਾਂ ਮਾਇਆ ਤੋਂ ਰਹਿਤ ਪਿਆਰਾ ਰਾਮ ਵੱਸਦਾ ਹੈ।

(੨) ਨਿਰੰਕਾਰ ਦੇ ਸਥਾਨ ਦੀ ਕੀ ਨਿਸ਼ਾਨੀ ਹੈ[1] ? ਉਥੇ ਅਨਾਹਦ ਬਾਣੀ ਦੀ ਅਵਾਜ਼ ਹੁੰਦੀ ਹੈ, ਉਥੇ ਚੰਦ ਸੂਰਜ ਦਾ ਪਰਕਾਸ਼ ਜਾਂ ਹਵਾ ਪਾਣੀ ਆਦਿ ਤੱਤਾਂ ਦੀ ਸੂਝ ਨਹੀਂ। ਗੁਰੂ ਦੁਆਰਾ ਜਾਣੀ ਹੋਈ ਸਾਖੀ ਸਾਹਮਣੇ ਆ ਜਾਂਦੀ ਹੈ।[2]

(੩) ਹੁਣ ਗਿਆਨ ਵਧਦਾ ਹੈ, ਤੇ ਖੋਟੀ ਮਤ ਨਾਸ ਹੁੰਦੀ ਹੈ। ਦਸਮ ਦਵਾਰ ਵਿਚ ਅੰਮ੍ਰਿਤ ਰਸ ਸਿੰਮਦਾ ਹੈ। ਇਸ ਹੁਨਰ ਦਾ ਜੋ ਭੇਦ ਜਾਣ ਲਵੇ, ਉਹਨੂੰ ਪਰਮ ਗੁਰਦੇਵ (ਨਿਰੰਕਾਰ) ਮਿਲਦਾ ਹੈ।

(੪) ਦਸਵਾਂ ਦਵਾਰ ਅਗਮ, ਅਪਾਰ ਤੇ ਪਰਮ ਪੁਰਖ ਦਾ ਰਸਤਾ ਹੈ, (ਦੇਹ ਰੂਪ ਪ੍ਰਿਥਵੀ ਪਰ) ਸਿਰ ਰੂਪ ਹੱਟੀ ਹੈ। ਉਸ ਹੱਟੀ ਵਿਚ ਦਸਮ ਦਵਾਰ ਇਕ ਆਲਾ ਹੈ, ਉਸ ਆਲੇ ਵਿਚ ਨਿਰੰਕਾਰ ਰੂਪ ਥੈਲੀ ਹੈ।

(੫) ਉਥੇ ਪੁਜ ਕੇ ਪੁਰਸ਼ ਸਮਾਧੀ ਵਿਚ ਜਾਗਦਾ ਰਹਿੰਦਾ ਹੈ, ਸੌਂਦਾ ਕਦੇ ਨਹੀਂ। ਸਮਾਧੀ ਵਿਚ ਤਿੰਨ ਗੁਣਾਂ ਤੇ ਤਿੰਨ ਲੋਕਾਂ ਦਾ ਅਭਾਵ ਹੋ ਜਾਂਦਾ ਹੈ। ਹਿਰਦੇ ਵਿਚ

---

1. ਭਾਵ ਕਿੱਕੁਰ ਜਾਣਿਆ ਜਾਏ ਅਸੀਂ ਉਸ ਥਾਂ ਪੁਜ ਗਏ ਹਾਂ ?
2. ਗੁਰੂ ਦਾ ਉਪਦੇਸ਼ ਸਾਖਿਆਤ ਹੋ ਜਾਂਦਾ ਹੈ।

ਮੂਲ ਮੰਤਰ ਥਿਰ ਕਰਦਾ ਹੈ। ਮਨ ਨੂੰ ਪਸਾਰੇ ਵਲੋਂ ਉਲਟਾ ਕੇ ਸੁੰਨ (ਅਫੁਰ) ਅਵਸਥਾ ਵਿਚ ਦ੍ਰਿੜ੍ਹ ਕਰਦਾ ਹੈ।

(੬) ਇਸ ਹਾਲਤ ਵਿਚ ਪੁਰਸ਼ ਹੁਸ਼ਿਆਰ ਰਹੇ, (ਮਸਤੀ ਵਿਚ ਆ) ਕੋਈ ਕੱਚੀ ਪਿੱਲੀ ਗੱਲ ਨਾ ਆਖੇ। ਪੰਜਾਂ ਇੰਦ੍ਰਿਆਂ ਨੂੰ ਵੱਸ ਵਿਚ ਰਖੇ ਗੁਰੂ ਦੇ ਉਪਦੇਸ਼ ਨੂੰ ਯਾਦ ਰਖੇ। ਮਨ ਤੇ ਤਨ ਦੋਵੇਂ ਨਿਰੰਕਾਰ ਦੇ ਪ੍ਰੇਮ ਦੇ ਅਰਪਨ ਕਰ ਦੇਵੇ।

(੭) (ਇਸ ਸੰਸਾਰ ਨੂੰ ਬ੍ਰਹਮ ਰੂਪ ਮੂਲ) ਦੀਆਂ ਸ਼ਾਖਾਂ ਤੇ ਪੱਤੇ ਕਰਕੇ ਸਮਝੇ, (ਪੱਤੇ ਤੇ ਸ਼ਾਖਾਂ ਵਿਚ ਲੱਗ ਕੇ) ਆਪਣਾ ਜਨਮ ਜੂਏ ਵਿਚ ਨਾ ਹਾਰੇ। ਮੰਦੇ ਖਿਆਲਾਂ ਦੀ ਰੌ ਦੇ ਨਿਕਾਸ ਨੂੰ ਬੰਦ ਕਰੇ, ਫਿਰ ਪ੍ਰਾਣਾਂ ਨੂੰ ਪਛਮ ਵਲ ਫੇਰ ਕੇ ਸੂਰਜ ਦੀ ਨਾੜੀ ਦੇ ਰਾਹ ਚੜ੍ਹਾਵੇ। ਜੋ ਇਸ ਅਜਰ ਨੂੰ ਜਰੇਗਾ ਉਹਦੇ ਵਿਚ ਇਕ ਰਸ ਅੰਮ੍ਰਿਤ ਸਿੰਮੇਗਾ ਤੇ ਉਹ ਜਗਤ ਦੇ ਪਤੀ ਨਾਲ ਗੱਲਾਂ ਕਰੇਗਾ।

(੮) ਦਸਮ ਦਵਾਰ ਵਿਚ ਚੌਮੁਖੀਏ ਦੀਵੇ ਦਾ ਚਾਨਣ ਹੈ (ਭਾਵ ਹਰ ਤਰਫ ਚਾਨਣ ਹੈ) ਉਹਦੇ ਵਿਚਕਾਰ ਉਹ ਮੂਲ ਹੈ ਜਿਹਦੇ ਅਨੰਤ ਪੱਤੇ ਹਨ। ਉਥੇ ਸਾਰੀਆਂ ਤਾਕਤਾਂ ਧਾਰਨ ਕਰਕੇ ਆਪ ਵੱਸਦਾ ਹੈ, ਉਹਦੇ ਗੁਣ ਰੂਪ ਰਤਨਾਂ ਵਿਚ ਪੁਰਸ਼ ਆਪਣੇ ਮਨ ਰੂਪ ਹੀਰੇ ਨੂੰ ਭੀ ਗੁੰਦ ਦੇਵੇ।

(੯) ਮਸਤਕ ਵਿਚ ਕੰਵਲ[1] ਹੈ ਜਿਹਦੇ ਆਲੇ ਦੁਆਲੇ ਮਣੀਆਂ ਰੂਪ ਪੱਤੇ ਹਨ। ਉਹਦੇ ਵਿਚ ਤਿੰਨਾਂ ਲੋਕਾਂ ਦਾ ਪਤੀ ਮਾਇਆ ਰਹਿਤ ਨਿਰੰਕਾਰ ਹੈ। ਉਥੇ ਪੰਜਾਂ ਹੀ ਤਰ੍ਹਾਂ ਦੇ ਸੁੱਧ ਰਾਗ ਹੁੰਦੇ ਹਨ। ਚੌਰ ਹੋ ਰਹੇ ਹਨ ਤੇ ਬੜੇ ਸੰਖਾਂ ਦੀ ਧੁਨ ਹੋ ਰਹੀ ਹੈ। ਗੁਰੂ ਦਾ ਗਿਆਨ ਗਿਆਨ ਦੁਆਰਾ ਦੈਂਤਾਂ (ਮੰਦੇ ਸੁਭਾ) ਨੂੰ ਨਾਸ ਕਰ ਸੁਟਦਾ ਹੈ। ਬੇਣੀ ਤੇਰਾ ਨਾਮ ਮੰਗਦਾ ਹੈ।

## ਪ੍ਰਭਾਤੀ ਭਗਤ ਬੇਣੀ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਤਨਿ ਚੰਦਨੁ ਮਸਤਕਿ ਪਾਤੀ। ਰਿਦ ਅੰਤਰਿ ਕਰਤਲ ਕਾਤੀ। ਠਗ ਦਿਸਟਿ ਬਗਾ ਲਿਵ ਲਾਗਾ। ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥ ੧ ॥ ਕਲਿ ਭਗਵਤ ਬੰਦ ਚਿਰਾਮੰ। ਕ੍ਰੂਰ ਦ੍ਰਿਸਟਿ ਰਤਾ ਨਿਸਿ ਬਾਦੰ ॥ ੧ ॥ ਰਹਾਉ ॥ ਨਿਤਪ੍ਰਤਿ ਇਸਨਾਨੁ ਸਰੀਰੰ। ਦੁਇ ਧੋਤੀ ਕਰਮ ਮੁਖਿ ਖੀਰੰ। ਰਿਦੈ ਛੁਰੀ ਸੰਧਿਆਨੀ। ਪਰ ਦਰਬੁ ਹਿਰਨ ਕੀ ਬਾਨੀ ॥ ੨ ॥**

**ਸਿਲ ਪੂਜਸਿ ਚਕ੍ਰ ਗਣੇਸੰ। ਨਿਸਿ ਜਾਗਸਿ ਭਗਤਿ ਪ੍ਰਵੇਸੰ। ਪਗ ਨਾਚਸਿ ਚਿਤੁ ਅਕਰਮੰ। ਏ ਲੰਪਟ ਨਾਚ ਅਧਰਮੰ ॥ ੩ ॥**

1. ਸਹਸ ਦਲ ਕਮਲ ਜੋ ਜੋਗੀ ਦਸਮ ਦਵਾਰ ਵਿਚ ਦੱਸਦੇ ਹਨ।

**ਮ੍ਰਿਗ ਆਸਣੁ ਤੁਲਸੀ ਮਾਲਾ। ਕਰ ਊਜਲ ਤਿਲਕੁ ਕਪਾਲਾ । ਰਿਦੈ ਕੂੜੁ ਕੰਠਿ ਰੁਦ੍ਰਾਖੰ । ਰੇ ਲੰਪਟਿ ਕ੍ਰਿਸਨੁ ਅਭਾਖੰ ॥ ੪ ॥**
**ਜਿਨਿ ਆਤਮ ਤਤੁ ਨ ਚੀਨਿਆ। ਸਭ ਫੋਕਟ ਧਰਮ ਅਬੀਨਿਆ। ਕਹੁ ਬੇਣੀ ਗੁਰਮੁਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ ॥ ੫ ॥ ੧ ॥**

ਪਾਤੀ=ਪੱਤ੍ਰ ਤੁਲਸੀ ਦੇ। ਕਈ ਲੋਕ ਚੰਦਨ ਆਦਿ ਵਿਚ ਚਾਵਲ ਤੁਲਸੀ ਦਲ ਆਦਿ ਮਿਲਾ ਕੇ ਮਥੇ ਤੇ ਤਿਲਕ ਲਾਉਂਦੇ ਹਨ।

ਕਰਤਲ=ਹਥ ਦੀ ਤਲੀ। ਕਾਤੀ=ਛੁਰੀ। ਕਲਿ=ਸੁੰਦਰ।

ਸੰਧਿਆਨੀ=ਤੇਜ ਕੀਤੀ ਹੋਈ, ਖਿੱਚੀ ਹੋਈ। ਚਕ੍ਰ ਗਣੇਸ਼=ਜਿਮੀ ਤੇ ਆਟੇ ਜਾਂ ਸੰਧੂਰ ਨਾਲ ਬਣਾਏ ਹੋਏ ਅਡ ਅਡ ਚਕ੍ਰ ਜੋ ਅੱਡ ਅੱਡ ਦੇਵਤਿਆਂ ਦੇ ਪੁਜਾਰੀ ਪੂਜਦੇ ਹਨ। ਭਗਤਿ=ਰਾਸਲੀਲ੍ਹਾ।

ਅਭਾਖੰ=ਕਹਿਆ ਨਹੀਂ ਗਇਆ। ਭਾਵ ਜਾਪ ਨਹੀਂ ਕੀਤਾ ਗਇਆ। ਤੂੰ ਜਾਪ ਨਹੀਂ ਕੀਤਾ।

ਅਬੀਨਿਆ=ਅੰਨ੍ਹਾਂ।

**ਅਰਥ**—(੧) ਸਰੀਰ ਨੂੰ ਚੰਦਨ ਲਾਉਂਦਾ ਹੈਂ ਤੇ ਮੱਥੇ ਤੇ ਤੁਲਸੀ ਦੇ ਪੱਤ੍ਰ, ਪਰ ਦਿਲ ਰੂਪ ਹੱਥ ਦੀ ਤਲੀ ਵਿਚ ਛੁਰੀ ਹੈ! ਧਿਆਨ ਲਾਏ ਹੋਏ ਬਗਲੇ ਵਾਂਗ ਤੇਰੀ ਨਜ਼ਰ ਵਿਚ ਠੱਗੀ ਹੈ। ਬੈਸ਼ਨੋ[1] ਨੂੰ ਦੇਖ ਕੇ ਤੇਰਾ ਚਿਹਰਾ ਉੱਡ ਜਾਂਦਾ ਹੈ। ਸੁੰਦਰ ਵਿਸ਼ਨੂੰ ਦੀ ਮੂਰਤੀ ਨੂੰ ਤੂੰ ਚਿਰ ਤੋੜੀ ਨਮਸਕਾਰਾਂ ਕਰਦਾ ਰਹਿੰਦਾ ਹੈਂ, ਪਰ ਖੋਟੀ ਦ੍ਰਿਸ਼ਟੀ ਵਾਲੇ! ਰਾਤ ਨੂੰ ਝਗੜੇ[2] ਵਿਚ ਲੱਗ ਪੈਂਦਾ ਹੈਂ।

(੨) ਰੋਜ਼ ਸਰੀਰ ਨੂੰ ਨੁਵਾਂਦਾ ਹੈਂ, ਦੋ ਧੋਤੀਆਂ ਹਨ। ਕਰਮ ਤੇਰਾ ਇਹ ਹੈ ਜੋ ਮੂੰਹ ਤੇਰੇ ਵਿਚ ਤਾਂ ਦੁੱਧ ਹੈ[3], ਪਰ ਦਿਲ ਵਿਚ ਛੁਰੀ ਖਿੱਚੀ ਹੋਈ ਹੈ। ਪਰਾਈ ਦੌਲਤ ਲੈਣ ਦਾ ਹੀ ਸਾਰਾ ਸ੍ਵਾਂਗ ਹੈ।

(੩) ਗਣੇਸ਼ ਚਕ੍ਰ ਬਣਾ ਮੂਰਤੀ ਪੂਜਦਾ ਹੈਂ, ਤੇ ਰਾਸ ਲੀਲ੍ਹਾ ਵਿਚ ਰਲ ਕੇ ਰਾਤ ਜਾਗਦਾ ਹੈਂ। ਪੈਰਾਂ ਨਾਲ ਨੱਚਦਾ ਹੈਂ, ਪਰ ਦਿਲ ਵਿਚ ਪਾਪ ਹੈ। ਹੇ ਵਿਸ਼ਈ! ਇਹ ਨਾਚ ਧਰਮ ਨਹੀਂ।

(੪) ਹਿਰਨ ਦੀ ਖੱਲ ਦਾ ਆਸਨ ਹੈ, ਤੁਲਸੀ ਦੀ ਮਾਲਾ ਹੈ, ਹੱਥ ਉੱਜਲ ਤੇ ਮੱਥੇ ਤਿਲਕ ਹੈ। ਦਿਲ ਵਿਚ ਝੂਠ ਤੇ ਗਲ ਵਿਚ ਰੁਦ੍ਰਾਖ ਦੀ ਮਾਲਾ ਹੈ, ਹੇ ਵਿਸ਼ਈ! ਤੂੰ ਕ੍ਰਿਸ਼ਨ ਦਾ ਜਾਪ ਤਾਂ ਕਰਦਾ ਨਹੀਂ।

---

1. ਕੋਈ ਚੰਗਾ ਭਗਤ ਆ ਜਾਏ ਤਾਂ ਮਤਕਾਰ ਆਦਿ ਦੀ ਥਾਂ ਤੂੰ ਚੁਪ ਵੱਟ ਜਾਂਦਾ ਹੈਂ ਮਤਾਂ ਕਿਸੇ ਨੂੰ ਰੋਟੀ ਖਵਾਣੀ ਪਵੇ।

2. ਚੜ੍ਹਾਵੇ ਦੀ ਵੰਡ ਲਈ।

3. ਗੱਲਾਂ ਬਾਤਾਂ ਮਿੱਠੀਆਂ ਕਰਦਾ ਹੈਂ ਜ਼ਹਰ ਦੇ ਘੜੇ ਵਾਂਗ ਜਿਹਦੇ ਮੂੰਹ ਤੇ ਦੁੱਧ ਭਰਿਆ ਹੋਇਆ ਹੈ।

(੫) ਜਿਹਨੇ ਆਤਮਾ ਦੀ ਅਸਲੀਅਤ ਨੂੰ ਨਹੀਂ ਜਾਤਾ, ਉਸ ਅੰਨ੍ਹੇ ਦੇ ਸਾਰੇ ਕਰਮ ਬੇ ਅਰਥ ਹਨ। ਬੇਣੀ ਜੀ ਕਹਿੰਦੇ ਹਨ, ਪੁਰਖ ਨੂੰ ਗੁਰੂ ਦੁਆਰਾ ਨਿਰੰਕਾਰ ਦਾ ਸਿਮਰਨ ਕਰਨਾ ਚਾਹੀਦਾ ਹੈ। ਸਤਗੁਰ ਤੋਂ ਬਿਨਾ ਰਾਹ ਨਹੀਂ ਲੱਭਦਾ।

## ਭਗਤ ਰਾਮਾਨੰਦ ਜੀ

ਭਾਈ ਕਾਹਨ ਸਿੰਘ ਜੀ ਲਿਖਦੇ ਹਨ ਕਿ ਇਸ ਭਗਤ ਦਾ ਜਨਮ ਕਾਨਕੁਬਜ ਬ੍ਰਾਹਮਣ ਭੂਰਿ ਕਰਮਾਂ ਦੇ ਘਰ ਸੁਸ਼ੀਲਾ ਦੇ ਉਦਰ ਤੋਂ ਸੰਮਤ ੧੪੨੩ ਵਿਚ ਪ੍ਰਯਾਗ ਵਿਖੇ ਹੋਇਆ। ਮਾਤਾ ਪਿਤਾ ਨੇ ਇਸ ਦਾ ਨਾਮ ਰਾਮਦਤ ਰਖਿਆ। ਰਾਮਾਨੁਜ ਦੀ ਸ੍ਰੀ ਸੰਪ੍ਰਦਾਇ ਦੇ ਪ੍ਰਸਿੱਧ ਪ੍ਰਚਾਰਕ ਰਾਘਵਾਨੰਦ ਦਾ ਚੇਲਾ ਹੋ ਕੇ ਨਾਮਾਨੰਦ ਦੇ ਨਾਮ ਨਾਲ ਮਸ਼ਹੂਰ ਹੋਇਆ। ਕਾਸ਼ੀ ਵਿਚ ਗੰਗਾ ਦੇ ਪੰਜਾਗ ਘਾਟ ਪੁਰ ਰਹ ਕੇ ਇਸ ਮਹਾਤਮਾ ਨੇ ਬਹੁਤ ਧਰਮ ਪਰਚਾਰ ਕੀਤਾ। ਰਾਮਾਨੁਜ ਦੇ ਸ੍ਰੀ ਪੰਥ ਦਾ ਇਸ਼ਟ ਲਛਮੀ ਨਾਰਾਇਨ ਸੀ। ਰਾਮਾਨੰਦ ਦੇ ਵੇਲੇ ਬੈਰਾਗੀ ਸੀਤਾ ਰਾਮ ਦੇ ਉਪਾਸ਼ਕ ਸਨ। ਰਾਮਾਨੁਜ ਖਾਣ ਪੀਣ ਅਤੇ ਜਾਤ ਪਾਤ ਦੇ ਬੰਧਨਾਂ ਵਿਚ ਉਸੇ ਤਰ੍ਹਾਂ ਜਕੜੇ ਰਹੇ। ਪਰ ਨਾਮਾਨੰਦ ਜੀ ਨੇ ਇਨ੍ਹਾਂ ਬੰਧਨਾਂ ਨੂੰ ਬਹੁਤ ਢਿੱਲਾ ਕਰ ਦਿੱਤਾ। ਭਾਈ ਕਾਹਨ ਸਿੰਘ ਜੀ ਲਿਖਦੇ ਹਨ ਕਿ ਪਹਲਾਂ ਭਗਤ ਜੀ ਮੂਰਤੀ ਪੂਜਕ ਸਨ। ਮਗਰੋਂ ਇਕ ਨਿਰੰਕਾਰ ਦੇ ਉਪਾਸ਼ਕ ਹੋ ਗਏ।

ਪਰ ਅਜ ਕਲ ਦੇ ਖੋਜੀ ਲਿਖਦੇ ਹਨ ਕਿ ਭਾਵੇਂ ਉਹ ਚਵ੍ਹਾਂ ਵਰਨਾਂ ਦੇ ਇੱਛੁਕਾਂ ਨੂੰ ਰਾਮਨਾਮ ਦਾ ਉਪਦੇਸ਼ ਦਿੰਦੇ ਸਨ ਪਰ ਵਰਨਾਂ ਦੀ ਬਰਾਬਰੀ ਨੂੰ ਭਾਈਚਾਰਕ ਤੌਰ ਪੁਰ ਨਹੀਂ ਸਨ ਪਰਚਾਰਦੇ। ਪ੍ਰੋਫੈਸਰ ਤਿਵਾੜੀ ਆਪਣੀ ਪੁਸਤਕ 'ਸੰਤ ਕਬੀਰ' ਵਿਚ ਲਿਖਦਾ ਹੈ ਕਿ 'ਰਾਮਾ ਨੰਦ ਦਾ ਇਹ ਨਿਯਮ ਸੀ ਕਿ ਉਹ ਮਲੇਛ ਦਾ ਮੂੰਹ ਨਾ ਵੇਖਦਾ ਸੀ ਨਾ ਆਪਣਾ ਮੂੰਹ ਮਲੇਛ ਨੂੰ ਵਿਖਾਂਦਾ ਸੀ। ਬਨਾਰਸ ਦੇ ਕੱਟੜ ਪੰਥੀ ਵਾਯੂ ਮੰਡਲ ਵਿਚ ਰਹ ਕੇ ਉਸ ਲਈ ਸੰਭਵ ਨਹੀਂ ਸੀ ਕਿ ਉਹ ਭਾਈਚਾਰਕ ਬਰਾਬਰੀ ਨੂੰ ਅਮਲ ਵਿਚ ਲਿਆ ਸਕੇ। ਕਬੀਰ ਇਕ ਮੁਸਲਮਾਨ ਟੱਬਰ ਵਿਚ ਪਲਿਆ ਸੀ। ਇਸ ਲਈ ਉਸ ਨੂੰ ਪੰਚ ਗੰਗਾ ਘਾਟ ਦੀ ਪਉੜੀ ਪੁਰ ਲੇਟਣਾ ਪਇਆ ਤਾਂ ਜੁ ਉਹ ਰਾਮਾ ਨੰਦ ਦੇ ਮੂੰਹੋਂ ਮੰਤ੍ਰ ਸੁਣ ਸਕੇ। ਪਰ ਪ੍ਰੋਫੈਸਰ ਤਿਵਾੜੀ ਇਸ ਪੁਰ ਵੀ ਸ਼ਕ ਕਰਦੇ ਹਨ। ਰਾਮਾਨੰਦ ਜੀ ਦਾ ਦਿਹਾਂਤ ਸੰਮਤ ੧੫੨੪ ਵਿਚ ਕਾਸ਼ੀ ਹੋਇਆ। ਇਹ ਤਿਥੀ ਭਾਈ ਕਾਹਨ ਸਿੰਘ ਜੀ ਨੇ ਮੰਨੀ ਹੈ।

### ਰਾਮਾਨੰਦ ਜੀ ਘਰ ੧ ਬਸੰਤ

**ਕਤ ਜਾਈਐ ਰੇ ਘਰ ਲਾਗੋ ਰੰਗੁ ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥**
**ਇਕ ਦਿਵਸ ਮਨ ਭਈ ਉਮੰਗ ॥**
**ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥**

**ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥**
**ਜਹਾ ਜਾਈਐ ਤਹ ਜਲ ਪਖਾਨ ॥**
**ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥**
**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥**
**ਸਤਿਗੁਰ ਮੈ ਬਲਿਹਾਰੀ ਤੋਰ ॥**
**ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ ॥**
**ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥**

ਪੰਗੁ=ਪਿੰਗਲਾ। ਉਮੰਗ=ਉਤਸਾਹ। ਚੋਆ=ਅਤਰ। ਠਾਇ=ਮੰਦਰ, ਦੇਵ ਸਥਾਨ। ਜੋਇ=ਜਿੰਨੇ ਬੀ ਹਨ। ਬਿਕਲ=ਘਬਰਾਏ ਹੋਏ।

**ਅਰਥ**—(੧) ਹੁਣ ਕਿੱਥੇ ਜਾਈਦੇ ? ਭਾਈ ਘਰ ਵਿਚ ਹੀ ਰੰਗ ਲਗ ਗਇਆ ਹੈ। ਹੁਣ ਮੇਰਾ ਚਿੱਤ ਡੋਲਦਾ ਨਹੀਂ। ਮਨ ਪਿੰਗੁਲਾ ਹੋ ਗਇਆ ਹੈ। ਇਕ ਦਿਨ ਮੇਰੇ ਦਿਲ ਵਿਚ ਉਤਸਾਹ ਉਪਜਿਆ। ਮੈਂ ਚੰਦਨ ਘਸ ਲਇਆ ਤੇ ਹੋਰ ਅਤਰ ਆਦਿ ਕਈ ਸੁਗੰਧੀਆਂ ਲੈ ਲਈਆਂ ਤੇ ਮੰਦਰ ਵਿਚ ਬ੍ਰਹਮ ਨੂੰ ਪੂਜਨ ਤੁਰੀ। ਉਹ ਬ੍ਰਹਮ ਸਤਿਗੁਰਾਂ ਨੇ ਅੰਤਹਕਰਨ ਵਿਚ ਹੀ ਦੱਸ ਦਿੱਤਾ।

(੨) ਹੁਣ ਹੇ ਨਿਰੰਕਾਰ : ਜਿਥੇ ਜਾਈਏ ਉਥੇ[1] ਜਲ ਹੈ ਜਾਂ ਪੱਥਰ ਹਨ ਤੇ ਤੂੰ ਸਾਰੀ ਥਾਂ ਇਕੋ ਜੇਹਾ ਭਰਪੂਰ ਹੈ। ਜੋ ਵੀ ਵੇਦ ਪੁਰਾਨ ਹਨ ਸਭ ਦੇਖੇ ਹਨ। ਉਥੇ (ਮੰਦਰਾਂ ਜਾਂ ਤੀਰਥਾਂ ਪੁਰ) ਤਾਂ ਜਾਈਏ ਜੇ ਇਥੇ ਉਹ ਨਿਰੰਕਾਰ ਨਾ ਹੋਵੇ।

(੩) ਹੇ ਸਤਿਗੁਰੂ : ਮੈਂ ਤੇਰੇ ਬਲਿਹਾਰ ਹਾਂ, ਜਿਸ ਨੇ ਮੇਰੇ ਘਬਰਾਏ ਹੋਏ ਦੇ ਸਾਰੇ ਹੀ ਭਰਮ ਦੂਰ ਕਰ ਦਿੱਤੇ। ਰਾਮਾ ਨੰਦ ਜੀ ਕਹੰਦੇ ਹਨ ਪ੍ਰਭੂ ਨਿਰੰਕਾਰ ਸਾਰੀ ਥਾਂ ਰਮ ਰਹਿਆ ਹੈ ਤੇ ਗੁਰਾਂ ਦੇ ਸ਼ਬਦ ਨੇ ਕ੍ਰੋੜਾਂ ਭਰਮ ਕੱਟ ਸੁਟੇ ਹਨ।

## ਭਗਤ ਧੰਨਾ ਜੀ

ਟਾਂਕ ਦੇ ਇਲਾਕੇ ਸੁਆਨ ਪਿੰਡ ਵਿਚ ਜੋ ਦੇਉਲੀ ਤੋਂ ੨੦ ਮੀਲ ਹੈ ਸੰਮਤ ੧੪੭੩ ਵਿਚ ਆਪ ਦਾ ਜਨਮ ਹੋਇਆ। ਇਹ ਕਥਾ ਆਪ ਬਾਬਤ ਮਸ਼ਹੂਰ ਹੈ ਕਿ ਇਕ ਦਿਨ ਇਕ ਬ੍ਰਾਹਮਣ ਇਨ੍ਹਾਂ ਦੇ ਘਰ ਆਇਆ ਅਤੇ ਉਸ ਨੇ ਵਿਧੀਵਤ ਮੂਰਤੀ ਦੀ ਪੂਜਾ ਕੀਤੀ। ਧੰਨੇ ਬਾਲਿਕ ਨੇ ਕਹਿਆ ਕਿ ਮੈਨੂੰ ਵੀ ਇਕ ਠਾਕੁਰ ਦੇਹ ਤਾਂ ਜੁ ਮੈਂ ਵੀ ਉਸ ਦੀ ਪੂਜਾ ਕਰਿਆ ਕਰਾਂ। ਉਸ ਨੇ ਮਗਰੋਂ ਲਾਹੁਣ ਲਈ ਇਕ ਵੱਟਾ

---

1. ਤੀਰਥਾਂ ਵਿਚ ਨਿਰਾ ਜਲ ਹੈ, ਮੰਦਰਾਂ ਵਿਚ ਨਿਰੇ ਪੱਥਰ ਹਨ।

ਉਸ ਨੂੰ ਦੇ ਦਿੱਤਾ। ਧੰਨਾ ਹਲ ਵਾਹੁਣ ਖੇਤਾਂ ਵਿਚ ਜਾਂਦਿਆਂ ਉਹ ਪੱਥਰ ਨਾਲ ਲੈ ਗਇਆ ਅਤੇ ਜਦੋਂ ਉਸ ਦੀ ਮਾਂ ਰੋਟੀ ਲੈ ਕੇ ਆਈ ਉਸ ਪੱਥਰ ਅਗੇ ਰਖ ਦਿੱਤੀ ਅਤੇ ਬੇਨਤੀਆਂ ਕਰਨ ਲਗ ਪਇਆ ਕਿ ਠਾਕੁਰ ਜੀ ਭੋਗ ਲਾਓ। ਜਦੋਂ ਵੱਟੇ ਨੇ ਕੁਝ ਨਾ ਖਾਧਾ ਤਾਂ ਕਹਿਆ ਮੈਂ ਵੀ ਨਹੀਂ ਖਾਵਾਂਗਾ ਅਤੇ ਰੋਟੀ ਚੁਕ ਕੇ ਛਪੜ ਵਿਚ ਸੁਟ ਦਿੱਤੀ। ਕੁਝ ਦਿਨ ਭੁੱਖਾ ਤਿਹਾਇਆ ਰਹਣ ਨਾਲ ਸਰੀਰ ਬਹੁਤ ਨਿਰਬਲ ਹੋ ਗਇਆ। ਉਸ ਦਾ ਸਿਦਕ ਵੇਖ ਕੇ ਪਰਮੇਸਰ ਨੇ ਪਰਤੱਖ ਦਰਸ਼ਨ ਦਿੱਤੇ।

ਪਰ ਗੁਰੂ ਗ੍ਰੰਥ ਸਾਹਿਬ ਵਿਚ ਜੋ ਧੰਨੇ ਦੀ ਬਾਣੀ ਦਰਜ ਹੈ ਉਸ ਤੋਂ ਇਸ ਕਥਾ ਦੀ ਪ੍ਰੋੜ੍ਹਤਾ ਨਹੀਂ ਹੁੰਦੀ। ਆਸਾ ਰਾਗ ਵਿਚ ਉਸ ਨੇ ਦੂਜੇ ਸ਼ਬਦ ਵਿਚ ਸਾਫ ਲਿਖਿਆ ਹੈ ਕਿ ਨਾਮਦੇਵ, ਕਬੀਰ, ਰਵਿਦਾਸ ਅਤੇ ਸੈਣ ਦੀਆਂ ਸਾਖੀਆਂ ਸੁਣ ਕੇ ਮੈਂ ਜਟ ਵੀ ਭਗਤੀ ਵਿਚ ਲਗ ਪਇਆ ਅਤੇ ਮੇਰਾ ਨਿਰੰਕਾਰ ਨਾਲ ਮੇਲ ਹੋ ਗਇਆ। ਆਪ ਨੇ ਬਨਾਰਸ ਜਾ ਕੇ ਰਾਮਾਨੰਦ ਜੀ ਪਾਸੋਂ ਦੀਖਿਆ ਲਈ ਤੇ ਪ੍ਰੇਮਾ ਭਗਤੀ ਦੁਆਰਾ ਆਪਣੇ ਲਕਸ਼ ਵਿਚ ਕਾਮਯਾਬ ਹੋਏ।

## ਆਸਾ ਬਾਣੀ ਭਗਤ ਧੰਨੇ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ। ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥ ੧ ॥ ਰਹਾਉ ॥ ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ। ਗੁਨ ਤੇ ਪ੍ਰੀਤਿ ਬਢੀ ਅਨਭਾਂਤੀ ਜਨਮ ਮਰਨ ਫਿਰਿ ਤਾਨਿਆ ॥ ੧ ॥**

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮਫੰਧ ਪਰੇ। ਬਿਖੁਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥ ੨ ॥ ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ। ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤ ਭਏ ॥ ੩ ॥**

**ਜੋਤਿ ਸਮਾਇ ਸਮਾਨੀ ਜਾਕੈ ਅਛਲੀ ਪ੍ਰਭੁ ਪਹਿਚਾਨਿਆ। ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥ ੪ ॥ ੧ ॥**

ਬਿਲਾਨੇ=ਗੁਜਰ ਗਏ। ਚਾਰ=ਸੁੰਦਰ। ਅਨਭਾਂਤੀ। ਹੋਰ ਪ੍ਰਕਾਰ ਦੀ, ਹੋਰ ਪਾਸਿਆਂ ਵੱਲ। ਧਰਣੀਧਰੁ=ਪ੍ਰਿਥਵੀ ਨੂੰ ਧਾਰਨ ਕਰਨ ਵਾਲਾ; ਨਿਰੰਕਾਰ।

**ਅਰਥ**—(੧) ਸਰੀਰਾਂ ਵਿਚ ਟੱਕਰਾਂ ਮਾਰਦਿਆਂ ਕਈ ਜਨਮ ਲੰਘ ਗਏ, ਤਨ ਅਤੇ ਮਨ ਨੂੰ ਧਨ ਦੁਆਰਾ ਧੀਰਜ ਨ ਆਈ। (ਵਿਸ਼ੇ ਰੂਪ) ਜ਼ਹਰ ਦੇ ਲਾਲਚ ਤੇ ਖਾਹਿਸ਼ਾਂ ਦੇ ਲੋਭ ਵਿਚ ਮਨ ਲੱਗਾ ਰਹਿਆ। ਨਿਰੰਕਾਰ ਰੂਪ ਹੀਰਾ ਵਿਸਾਰ ਦਿੱਤਾ।

ਬਉਰੇ ਮਨ ਨੂੰ ਜ਼ਹਰ ਦੇ ਫਲ ਹੀ ਮਿਠੇ ਲੱਗੇ। ਸੁੰਦਰ ਵਿਚਾਰ ਦੀ ਇਹਨੂੰ ਸੂਝ ਨਾ ਪਈ, ਗੁਣਾਂ ਤੋਂ (ਹਟ) ਇਹਦੀ ਪ੍ਰੀਤ ਹੋਰ ਪਾਸਿਆਂ ਵੱਲ ਹੀ ਵਧੀ, (ਜਿਸ ਤੋਂ) ਜਨਮ ਮਰਨ ਦਾ ਤਾਣਾ ਫਿਰ ਤਣੀ ਗਇਆ।

(੨) (ਨਿਰੰਕਾਰ ਦੇ ਮੇਲ) ਦੀ ਜਾਚ ਸਿੱਖ ਕੇ ਦਿਲ ਵਿਚ ਨਾਂ ਵਸਾਈ, ਜਮਾਂ ਦੇ ਜਾਲ ਤੇ ਫਾਹਾਂ ਵਿਚ ਹੀ ਪਏ ਸੜਦੇ ਰਹੇ। ਹੇ ਮਨ! ਤੂ ਜ਼ਹਰ ਦੇ ਫਲ ਕੱਠੇ ਕਰ ਕਰ ਅਜੇਹੇ ਭਰੇ ਕਿ ਸਭ ਤੋਂ ਵੱਡਾ ਪੁਰਖ ਤੇ ਮਾਲਿਕ ਵਿੱਸਰ ਹੀ ਗਇਆ।

(੩) ਗੁਰੂ ਦੇ ਦਿੱਤੇ ਧਨ, ਗਿਆਨ, ਦਾ ਜਦੋਂ ਪ੍ਰਵੇਸ਼ (ਮਨ ਵਿਚ) ਹੋਇਆ ਤੇ ਮਨ ਨੇ ਉਸ ਵੱਲ ਧਿਆਨ ਕੀਤਾ ਤੇ ਉਹਨੂੰ ਮੰਨਿਆ, ਮਨ (ਨਿਰੰਕਾਰ ਨਾਲ) ਇਕਮਈ ਹੋ ਗਇਆ। ਜਦੋਂ ਇਹਨੇ ਪ੍ਰੇਮਾ ਭਗਤੀ ਨੂੰ ਸ੍ਵੀਕਾਰ ਕਰ ਲਇਆ, ਇਹਨੂੰ ਸੁਖ ਦਾ ਪਤਾ ਲੱਗਾ। ਸ਼ਾਂਤ ਹੋ ਕੇ ਰੱਜ ਗਏ, ਮੁਕਤ ਹੀ ਹੋ ਗਏ।

(੪) ਜੋ ਜੋਤ ਸਭ ਥਾਂ ਸਮਾ ਰਹੀ ਹੈ ਓਹ ਜਿਹਦੇ ਮਨ ਵਿਚ ਸਮਾ ਗਈ ਹੈ ਉਹਨੇ ਨਾ ਛਲੇ ਜਾਣ ਵਾਲੇ ਮਾਲਿਕ ਨੂੰ ਜਾਣਿਆ ਹੈ। ਧੰਨੇ ਨੂੰ ਨਿਰੰਕਾਰ ਰੂਪ ਧਨ ਲੱਭ ਪਇਆ ਹੈ, ਸੰਤ ਜਨਾਂ ਨਾਲ ਮਿਲ ਓਹ ਓਹਦੇ ਵਿਚ ਸਮਾ ਗਇਆ ਹੈ।

## ਮਹਲਾ ੫

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨ ਲੀਣਾ। ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ੧ ॥ ਰਹਾਉ ॥ ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ। ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥**

**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ। ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥ ੨ ॥**

**ਸੈਨੁ ਨਾਈ ਬੁਤਕਾਰਿਆ ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥**

**ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ। ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ੪ ॥ ੨ ॥**

ਗਹੀਰਾ=ਸਮੁੰਦ੍ਰ। ਬੁਤਕਾਰੀਆ=ਸੱਦੇ ਦੇਣ ਵਾਲਾ, ਬੁਤੀਆਂ ਕੱਢਣ ਵਾਲਾ।

**ਅਰਥ**—(੧) "ਗੋਬਿੰਦ", "ਗੋਬਿੰਦ", "ਗੋਬਿੰਦ" ਵਿਚ ਜਦੋਂ ਨਾਮਦੇਵ ਦਾ ਮਨ ਲੀਨ ਹੋ ਗਇਆ, ਅੱਧੀ ਕੌਡੀ ਦਾ ਛੀਂਬਾ ਸੀ ਲੱਖ ਦਾ ਹੋ ਗਇਆ। ਤਾਣਾ ਬਾਣਾ ਛੱਡ ਕਬੀਰ ਨੇ ਚਰਨਾਂ ਨਾਲ ਪ੍ਰੀਤ ਲਾਈ, ਨੀਚ ਕੁਲ ਦਾ ਜੁਲਾਹਾ ਗੁਣਾਂ ਦਾ ਸਮੁੰਦਰ ਹੋ ਗਇਆ।

(੨) ਰਵਿਦਾਸ ਰੋਜ਼ ਮੋਏ ਹੋਏ ਡੰਗਰ ਢੋਂਦਾ ਸੀ। ਓਹਨੇ ਮਾਇਆ ਦਾ ਤਿਆਗ ਕੀਤਾ। ਸਤਸੰਗ ਵਿਚ ਉੱਘਾ ਹੋਇਆ, ਓਹਨੂੰ ਹਰੀ ਦਾਂ ਦਰਸ਼ਨ ਲੱਭਾ।

(੩) ਸੈਣ ਨਾਈ ਬੁੱਤੀਆਂ ਕੱਢਦਾ ਸੀ, ਘਰ ਘਰ ਓਹ ਜਾਣੀਦਾ ਸੀ[1]। ਜਦੋਂ ਨਿਰੰਕਾਰ ਓਹਦੇ ਦਿਲ ਵਿਚ ਵੱਸ ਗਇਆ, ਓਹ ਭਗਤਾਂ ਵਿਚ ਗਿਣਿਆ ਗਇਆ।

(੪) ਇਹ ਵਿਧੀ ਸੁਣ ਕੇ ਜੱਟ ਭੀ ਉਠ ਭਗਤੀ ਵਿਚ ਲੱਗ ਪਇਆ, ਨਿਰੰਕਾਰ ਨੇ ਪ੍ਰਤੱਖ ਦਰਸ਼ਨ ਦਿੱਤੇ। ਧੰਨਾ ਵੱਡੇ ਭਾਗਾਂ ਵਾਲਾ ਹੋਇਆ।

## ਆਸਾ

**ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ। ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ੧ ॥ ਰਹਾਉ ॥ ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ। ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮ ਹਮਾਰਾ ॥ ੧ ॥**

**ਕੁੰਮੀਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ। ਪੂਰਨ ਪਰਮਾਨੰਦ ਮਨੋਹਰਿ ਸਮਝਿ ਦੇਖੁ ਮਨ ਮਾਹੀ ॥ ੨ ॥**

**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ। ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥ ੩ ॥ ੩ ॥**

ਬਿਬਹਿ=ਦੂਜਾ। ਉਦਰ—ਪੇਟ। ਕੁੰਮੀ=ਕੱਛੂ ਕੁੰਮਾ। ਤਨ=ਬੱਚੇ। ਪਾਖਣਿ=ਪੱਥਰ ਵਿਚ।

**ਅਰਥ**—(੧) ਹੇ ਮਨ! ਤੂੰ ਦਜਾਲੂ ਨਿਰੰਕਾਰ ਨੂੰ ਕਿਉਂ ਯਾਦ ਨਹੀਂ ਕਰਦਾ? ਹੋਰ ਦੂਜਾ ਕੋਈ ਭੀ (ਤੇਰੀ ਸਹਾਇਤਾ ਦਾ ਵਲ) ਨਹੀਂ ਜਾਣਦਾ। ਜੇ ਤੂੰ ਸਾਰੇ ਦੇਸਾ ਸਗੋਂ ਬ੍ਰਹਮੰਡ ਵਿਚ ਭੀ ਪਿਆ ਨੱਠਾ ਫਿਰੇਂ ਤਾਂ ਭੀ ਉਹੋ ਹੀ ਹੋਣਾ ਹੈ ਜੋ ਕਰਤਾਰ ਨੇ ਕਰਨਾ ਹੈ। ਸਾਡਾ ਮਾਲਿਕ ਐਹੋ ਜੇਹਾ ਹੈ ਕਿ ਜਿਸ ਦੇ ਮਾਂ ਦੇ ਪੇਟ ਦੇ ਪਾਣੀ[2] ਵਿਚੋਂ ਦਸਾਂ ਦੁਆਰਿਆਂ ਵਾਲਾ ਸਰੀਰ ਸਾਜ ਦਿੱਤਾ, ਫਿਰ ਓਹਦੀ ਅਹਾਰ ਦੇ ਕੇ ਅੱਗ ਵਿਚ ਰੱਖਿਆ ਕੀਤੀ।

(੨) ਕੱਛੂ ਕੁੰਮਾ ਆਪ ਜਲ ਵਿਚ ਰਹਿੰਦਾ ਹੈ, ਬੱਚੇ ਬਾਹਰ (ਬ੍ਰੇਤੀ ਵਿਚ)। ਨਾ ਉਨ੍ਹਾਂ ਲਈ (ਮਾਂ ਦੇ) ਪਰਾਂ (ਦੀ ਓਟ) ਨਾ ਦੁੱਧ। ਪਰ ਵਿਆਪਕ ਤੇ ਸੁੰਦਰ, ਪਰਮ ਆਨੰਦ ਸਰੂਪ ਜੋ ਨਿਰੰਕਾਰ ਹੈ (ਓਹ ਉਨ੍ਹਾਂ ਦੀ ਪਾਲਨਾ ਕਰਦਾ ਹੈ)। ਇਸ ਗੱਲ ਨੂੰ ਮਨ ਵਿਚ ਵਿਚਾਰ ਕੇ ਦੇਖ।

(੩) ਪੱਥਰ ਵਿਚ ਕੀੜਾ ਲੁਕਿਆ ਰਹਿੰਦਾ ਹੈ, ਓਹਦੇ ਵਿਚ ਰਾਹ ਭੀ ਕੋਈ ਨਹੀਂ। ਪਰ ਵਜਾਪਕ ਨਿਰੰਕਾਰ ਓਹਦੀ ਭੀ ਪਾਲਨਾ ਕਰਦਾ ਹੈ। ਧੰਨਾ ਜੀ ਕਹਿੰਦੇ ਹਨ, ਹੇ ਜੀਵ! ਮਤਾਂ ਤੂੰ ਡਰ ਜਾਏਂ (ਕਿ ਤੇਰੀ ਕੌਣ ਪਾਲਨਾ ਕਰੇਗਾ।)

---

1. ਸਾਰਿਆਂ ਦੇ ਘਰ ਸੱਦਾ ਦੇਣ ਜਾਂਦਾ ਸੀ ਤੇ ਸਭ ਜਾਣਦੇ ਸਨ ਕਿ ਸੈਣ ਨਾਈ ਹੈ।
2. ਮਾਤਾ ਦੀ ਰਕਤਿ ਵਿਚੋਂ।

## ਧੰਨਾ

**ਗੁਪਾਲ ਤੇਰਾ ਆਰਤਾ। ਜੋ ਜਨ ਤੁਮਰੀ ਭਗਤਿ ਕਰੰਤੇ ਤਿਨਕੇ ਕਾਜ ਸਵਾਰਤਾ ॥ ੧ ॥ ਰਹਾਉ ॥ ਦਾਲਿ ਸੀਧਾ ਮਾਗਉ ਘੀਉ। ਹਮਰਾ ਖੁਸੀ ਕਰੈ ਨਿਤ ਜੀਉ। ਪਨੀਆ ਛਾਦਨੁ ਨੀਕਾ। ਅਨਾਜੁ ਮਗਉ ਸਤ ਸੀਕਾ ॥ ੧ ॥ ਗਉ ਭੈਸ ਮਗਉ ਲਾਵੇਰੀ। ਇਕ ਤਾਜਨਿ ਤੁਰੀ ਚੰਗੇਰੀ। ਘਰ ਕੀ ਗੀਹਨਿ ਚੰਗੀ। ਜਨੁ ਧੰਨਾ ਲੇਵੈ ਮੰਗੀ ॥ ੨ ॥ ੧ ॥**

ਆਰਤਾ=ਦੁਖੀ। ਸੀਧਾ=ਰਸੋਈ ਦੀ ਸਮਿਗ੍ਰੀ। ਪਨੀਆ=ਜੁਤੀ। ਛਾਦਨ=ਕੱਪੜਾ। ਸਤ ਸੀਕਾ=ਸੱਤਾਂ ਸੀਆਂ ਦਾ, ਬਹੁਤੀਆਂ ਸੀਆਂ ਲਾ ਕੇ ਜੋ ਅਨਾਜ ਬੀਜਿਆ ਜਾਵੇ, ਉਹ ਚੰਗਾ ਹੁੰਦਾ ਹੈ। ਤਾਜਨਿ ਤੁਰੀ= ਤੁਰਕਿਸਤਾਨ ਦੇਸ ਦੀ ਘੋੜੀ। ਗੀਹਿਨ=ਘਰ ਵਾਲੀ।

**ਅਰਥ**=(੧) ਹੇ ਨਿਰੰਕਾਰ! ਮੈਂ ਤੇਰਾ ਦਾਸ ਦੁਖੀ ਹਾਂ, ਜੋ ਆਦਮੀ ਤੇਰੀ ਭਗਤੀ ਕਰਦੇ ਹਨ ਉਨ੍ਹਾਂ ਦੇ ਤੂੰ ਕੰਮ ਸੰਵਾਰਦਾ ਹੈਂ। ਮੈਂ ਰਸੋਈ ਦੀ ਸਮਿਗ੍ਰੀ ਦਾਲ ਤੇ ਘਿਉ ਮੰਗਦਾ ਹਾਂ, ਨਿੱਤ ਇਹ ਵਸਤਾਂ ਮੇਰੇ ਚਿੱਤ ਨੂੰ ਪ੍ਰਸੰਨ ਕਰਨ। ਜੁਤੀ ਤੇ ਕੱਪੜਾ ਵੀ ਸੁੰਦਰ ਹੋਵੇ। ਅਨਾਜ ਸੱਤਾਂ ਸੀਆਂ ਦਾ ਹੋਵੇ।

(੨) ਗਊ ਤੇ ਮੈਂਹ ਲਵੇਰੀ ਮੰਗਦਾ ਹਾਂ, ਇਕ ਸੁਹਣੀ ਜੇਹੀ ਤੁਰਕੀ ਘੋੜੀ ਭੀ ਹੋਵੇ। ਘਰ ਵਾਲੀ ਤੀਵੀਂ ਭੀ ਚੰਗੀ ਹੋਵੇ। ਦਾਸ ਧੰਨਾ ਇਹ ਮੰਗ ਕੇ ਲੈਂਦਾ ਹੈ।

## ਭਗਤ ਪੀਪਾ ਜੀ

ਭਗਤ ਪੀਪਾ ਗਗਰੋਨ ਗੜ੍ਹ ਦਾ ਰਾਜਾ ਸੀ। ਇਸ ਦਾ ਜਨਮ ਸੰਮਤ ੧੪੮੩ ਵਿਚ ਹੋਇਆ। ਇਹ ਪਹਿਲੋਂ ਦੁਰਗਾ ਦਾ ਪੁਜਾਰੀ ਸੀ। ਇਹ ਬੜਾ ਸੰਤ ਸੇਵੀ ਅਤੇ ਸਤ ਸੰਗੀ ਸੀ। ਕਹੰਦੇ ਹਨ ਦੁਰਗਾ ਨੇ ਸੁਪਨੇ ਵਿਚ ਇਸ ਨੂੰ ਕਹਿਆ ਕਿ ਤੂੰ ਬਨਾਰਸ ਜਾ ਕੇ ਰਾਮਾਨੰਦ ਪਾਸੋਂ ਦੀਖਿਆ ਲੈ। ਜਦੋਂ ਇਹ ਬਨਾਰਸ ਪੁਜਿਆ ਤਾਂ ਰਾਮਾਨੰਦ ਜੀ ਨੇ ਦਰਸ਼ਨ ਦੇਣੋਂ ਨਾਂਹ ਕਰ ਦਿੱਤੀ ਅਤੇ ਸਨੇਹਾ ਘਲਿਆ ਮੇਰਾ ਘਰ ਫਕੀਰਾਂ ਦਾ ਹੈ, ਰਾਜਿਆਂ ਦਾ ਇਥੇ ਕੀ ਕੰਮ। ਪੀਪਾ ਜੀ ਨੇ ਘਰ ਮੁੜ ਕੇ ਆਪਣਾ ਧਨ ਮਾਲ ਗ੍ਰੀਬਾਂ ਨੂੰ ਵੰਡ ਦਿੱਤਾ ਅਤੇ ਫਿਰ ਰਾਮਾਨੰਦ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਆਖਿਆ ਮੈਂ ਹੁਣ ਫਕੀਰ ਹਾਂ। ਰਾਮਾਨੰਦ ਜੀ ਨੇ ਉਸ ਦਾ ਸਿਦਕ ਵੇਖ ਕੇ ਉਸ ਨੂੰ ਦੀਖਿਅਤ ਕੀਤਾ ਅਤੇ ਆਖਿਆ ਜਾਓ ਹੁਣ ਆਪਣੇ ਦੇਸ ਅਤੇ ਸੰਤਾਂ ਦੀ ਸੇਵਾ ਕਰੋ। ਰਾਮਾਨੰਦ ਜੀ ਨੇ ਵਚਨ ਦਿੱਤਾ ਕਿ ਵਰ੍ਹੇ ਮਗਰੋਂ ਅਸੀਂ ਤੁਸਾਡੇ ਪਾਸ ਆਵਾਂਗੇ।

ਪੀਪਾ ਜੀ ਦੇ ਯਾਦ ਕਰਾਉਣ ਤੇ ਰਾਮਾ ਨੰਦ ਜੀ ਸਣੇ ਹੋਰ ਸੰਤਾਂ ਦੇ ਉਸ ਪਾਸ ਗਏ। ਅਤੇ ਉਸ ਨੇ ਰਜ ਕੇ ਉਨ੍ਹਾਂ ਦੀ ਸੇਵਾ ਕੀਤੀ। ਫਿਰ ਉਨ੍ਹਾਂ ਨਾਲ ਦਵਾਰਕਾ ਜਾਣ

ਲਈ ਤਿਆਰ ਹੋ ਗਇਆ। ਉਸ ਦੀ ਰਾਣੀ ਸੀਤਾ ਬਾਵਜੂਦ ਮਨ੍ਹਾ ਕਰਨ ਦੇ ਗੋਦੜੀ ਪਹਨ ਕੇ ਨਾਲ ਚਲ ਪਈ। ਦਵਾਰਕਾ ਦੇ ਦਰਸ਼ਨ ਕਰਕੇ ਦੋਹਾਂ ਨੇ ਦੇਸ਼ ਰਟਨ ਅਰੰਭ ਦਿੱਤਾ ਅਤੇ ਭਗਤ ਛਿੱਧਰ ਪਾਸ ਜਾ ਠਹਰੇ। ਉਹ ਗ਼ੀਬ ਸੀ ਪਰ ਉਸ ਨੇ ਆਪਣੀ ਇਸਤ੍ਰੀ ਦਾ ਲਹੰਗਾ ਵੇਚ ਕੇ ਉਨ੍ਹਾਂ ਦੀ ਸੇਵਾ ਕੀਤੀ। ਜਦੋਂ ਪੀਪਾ ਜੀ ਨੇ ਕਹਿਆ ਘਰ ਦੀ ਸੁਵਾਣੀ ਵੀ ਆ ਕੇ ਪ੍ਰਸਾਦ ਛਕੇ ਤਾਂ ਸਾਰਾ ਭੇਦ ਖੁਲ੍ਹ ਗਇਆ ਅਤੇ ਸੀਤਾ ਜੀ ਨੇ ਆਪਣੇ ਅਧੇ ਕਪੜੇ ਦੇ ਕੇ ਉਸ ਦਾ ਨੰਗੇਜ ਢਕਿਆ ਅਤੇ ਉਨ੍ਹਾਂ ਨੂੰ ਨਾਲ ਲਿਆ ਕੇ ਸਭ ਨੇ ਇਕੱਠੇ ਬੈਠ ਕੇ ਖਾਣਾ ਖਾਧਾ। ਇਸ ਦੇਸ ਰਟਨ ਵਿਚ ਉਸ ਨੇ ਰਾਜਾ ਸੂਰ ਸੇਨ, ਸੰਤ ਸ੍ਰੀ ਰੰਗ ਆਦਿ ਸਜਣਾਂ ਨੂੰ ਠੀਕ ਰਾਹੇ ਲਾਇਆ। ਧਨਾਸਰੀ ਰਾਗ ਵਿਚ ਪੀਪਾ ਜੀ ਦਾ ਸਬਦ ਪਰਮਾਤਮਾ ਦੀ ਸਰਬ ਵਿਆਪਕਤਾ ਦਾ ਸੂਚਕ ਹੈ ਤੇ ਮਨੁਖ ਨੂੰ ਅੰਤਰ ਮੁਖੀ ਹੋਣ ਦਾ ਉਪਦੇਸ਼ ਕਰਦਾ ਹੈ।

## ਪੀਪਾ

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ। ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥ ੧ ॥**
**ਕਾਇਆ ਬਹੁ ਖੰਡ ਖੋਜਤੇ ਨਵਨਿਧ ਪਾਈ। ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥ ੧ ॥ ਰਹਾਉ ॥**
**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ। ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ ੨ ॥ ੧ ॥**

ਕਾਯਉ=ਕਾਇਆ ਹੀ। ਪ੍ਰਣਵੈ=ਬੇਨਤੀ ਕਰਦਾ ਹੈ।

**ਅਰਥ**—(੧) ਕਾਇਆ ਵਿਚ ਹੀ ਦੇਵ ਹੈ, ਕਾਇਆ ਹੀ ਮੇਰਾ ਦੇਵ ਸਥਾਨ ਮੈਂ ਜੰਗਮ ਇਸੇ ਕਾਇਆ (ਰੂਪੀ ਤੀਰਥ ਦਾ) ਜਾਤ੍ਰੀ ਹਾਂ। ਸਰੀਰ (ਨਿਰੰਕਾਰ ਦੇ ਨਿਵਾਸ ਸਥਾਨ) ਨੂੰ ਹੀ ਧੂਪ ਦੀਪ, ਭੋਗ ਤੇ ਫੁਲ ਪੱਤ੍ਰਾਂ ਦਵਾਰਾ ਪੂਜਦਾ ਹਾਂ। ਸਾਨੂੰ ਤਾਂ ਬਹੁਤ ਥਾਂ ਖੋਜਦੇ ਹੋਏ ਸਰੀਰ ਵਿਚੋਂ ਹੀ ਖਜਾਨਾ ਲੱਭਾ ਹੈ[1]। ਦੁਹਾਈ ਰੱਬ ਦੀ! ਨਾ ਕੁਝ ਜੰਮਦਾ ਹੈ ਨਾਂ ਕੁਝ ਮਰਦਾ ਹੈ।

(੨) ਜੋ ਨਿਰੰਕਾਰ ਬ੍ਰਹਿਮੰਡ ਵਿਚ ਹੈ ਉਹੀ ਸਰੀਰ ਵਿਚ। ਜੋ ਢੂੰਡਦਾ ਹੈ ਓਹਨੂੰ ਲੱਭਦਾ ਹੈ। ਪੀਪਾ ਬੇਨਤੀ ਕਰਦਾ ਹੈ, ਨਿਰੰਕਾਰ ਪਰਮ ਤੱਤ ਹੈ। ਸਤਿਗੁਰੂ ਮਿਲੇ, ਤਾਂ ਇਹ ਗੱਲ ਜਣਾ ਦਿੰਦਾ ਹੈ।

## ਸੈਣ ਭਗਤ

ਸੈਣ ਭਗਤ ਬਾਂਧਵ ਗੜ੍ਹ ਵਰਤਮਾਨ ਰੀਵਾ ਦੇ ਰਾਜਾ, ਰਾਜਾ ਰਾਮ ਦਾ ਨਾਈ ਸੀ ਅਤੇ ਹਰ ਰੋਜ਼ ਰਾਜੇ ਦੀ ਸੇਵਾ ਕਰਨ ਮਹਲਾਂ ਵਿਚ ਜਾਂਦਾ ਹੁੰਦਾ ਸੀ। ਇਹ ਰਾਮਾਨੰਦ ਜੀ ਪਾਸੋਂ ਦੀਖਿਅਤ ਹੋਇਆ। ਇਸ ਦਾ ਸਮਾ ਚੌਦਵੀਂ ਈਸਵੀ ਦਾ ਅੰਤ ਅਤੇ

1. ਅੰਤਰ ਮੁਖੀ ਹੋਣ ਨਾਲ ਹੀ ਪ੍ਰਾਪਤੀ ਹੋਣੀ ਹੈ।

ਪੰਦ੍ਰਵੀਂ ਸਦੀ ਦਾ ਆਰੰਭ ਮਿਥਿਆ ਗਇਆ ਹੈ। ਇਕ ਦਿਨ ਜਦੋਂ ਉਹ ਮਹਲਾਂ ਵਲ ਜਾ ਰਹਿਆ ਸੀ ਕਿ ਰਾਹ ਵਿਚ ਉਸ ਨੂੰ ਸੰਤ ਮਿਲ ਗਏ। ਉਨ੍ਹਾਂ ਦੀ ਸੇਵਾ ਕਰਦਿਆਂ ਉਹ ਵਕਤ ਤੋਂ ਖੁੰਝ ਗਇਆ। ਕਿਸੇ ਭਲੇ ਪੁਰਸ਼ ਨੇ ਸਮਝਿਆ ਕਿ ਰਾਜ਼ਾ ਸੈਣ ਜੀ ਨਾਲ ਨਾਰਾਜ਼ ਨਾ ਹੋ ਜਾਵੇ ਮੈਂ ਹੀ ਅਜ ਰਾਜਾ ਦੀ ਸੇਵਾ ਕਰ ਆਵਾਂ। ਮਹਲਾਂ ਵਿਚ ਸਮੇਂ ਸਿਰ ਜਾ ਰਾਜੇ ਦੀ ਰੋਜ਼ ਵਾਂਗ ਸੇਵਾ ਕੀਤੀ। ਜਦੋਂ ਸੈਣ ਸੰਤਾਂ ਦੀ ਸੇਵਾ ਤੋਂ ਵਿਹਲਾ ਹੋ ਕੇ ਮਹਲ ਵਿਚ ਗਇਆ ਤਾਂ ਚਿਰਕਾ ਆਉਣ ਲਈ ਉਸ ਪਾਸੋਂ ਖਿਮਾ ਮੰਗਣ ਲਗਾ। ਰਾਜੇ ਕਹਿਆ ਤੂੰ ਹੁਣੇ ਤਾਂ ਮੇਰੀ ਸੇਵਾ ਕਰਕੇ ਗਇਆ ਹੈ।

ਸਾਰੀ ਗਲ ਦਾ ਪਤਾ ਲਗਣ ਪੁਰ ਰਾਜਾ ਭਗਤ ਦੇ ਪੈਰਾਂ ਪੁਰ ਡਿਗ ਪਇਆ ਅਤੇ ਉਸ ਨੂੰ ਆਪਣਾ ਗੁਰੂ ਧਾਰ ਲਇਆ।

## ਸ੍ਰੀ ਸੈਣੁ

**ਧੂਪ ਦੀਪਘ੍ਰਿਤ ਸਾਜਿ ਆਰਤੀ। ਵਾਰਨੇ ਜਾਉ ਕਮਲਾ ਪਤੀ॥ ੧॥**
**ਮੰਗਲਾ ਹਰਿ ਮੰਗਲਾ। ਨਿਤ ਮੰਗਲੁ ਰਾਜਾ ਰਾਮ ਰਾਇ ਕੋ। ੧॥ ਰਹਾਉ॥**
**ਉਤਮੁ ਦੀਅਰਾ ਨਿਰਮਲ ਬਾਤੀ। ਤੁਹੀ ਨਿਰੰਜਨੁ ਕਮਲਾ ਪਾਤੀ॥ ੨॥**
**ਰਾਮ ਭਗਤਿ ਰਾਮਾਨੰਦੁ ਜਾਨੈ। ਪੂਰਨ ਪਰਮਾਨੰਦੁ ਬਖਾਨੈ॥ ੩॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ। ਸੈਨੁ ਭਣੈ ਭਜੁ ਪਰਮਾ ਨੰਦੇ॥ ੪॥ ੧॥**

ਕਮਲਾ ਪਤੀ=ਲਛਮੀ ਦਾ ਪਤੀ, ਨਿਰੰਕਾਰ। ਮਦਨ=ਕਾਮਦੇਵ (ਵਰਗਾ ਸੁੰਦਰ)। ਭਣੈ=ਕਹਿੰਦਾ ਹੈ। ਪਰਮਾਨੰਦੇ=ਪਰਮ ਆਨੰਦ ਭਾਵ ਨਿਰੰਕਾਰ।

**ਅਰਥ**—(੧) ਧੂਪ, ਦੀਵਾ ਤੇ ਘਿਉ ਦੀ ਆਰਤੀ ਬਣਾ ਕੇ ਮੈਂ ਇਹ ਨਿਰੰਕਾਰ ਉਪਰ ਸਦਕੇ ਕਰਨ ਜਾਵਾਂ ? ਜੈ ਹੋਵੇ। ਹਰੀ ਦੀ ਜੈ ਹੋਵੇ ! ਰਾਜਾ ਰਾਮ ਦੀ ਨਿੱਤ ਜੈ ਹੋਵੇ !

(੨) ਮੇਰਾ ਉਤਮ ਦੀਵਾ ਤੇ ਨਿਰਮਲ ਵੱਟੀ, ਹੇ ਮਾਇਆ ਤੋਂ ਰਹਿਤ ਨਿਰੰਕਾਰ ! ਤੂੰ ਹੀ ਹੈਂ।

(੩) ਰਾਮ ਦਾ ਭਗਤ ਹੀ ਰਾਮ ਦੇ ਅਨੰਦ ਨੂੰ ਜਾਣਦਾ ਹੈ। ਓਹੋ ਪੂਰਨ ਪਰਮ ਆਨੰਦ ਨੂੰ ਕਥਨ ਕਰ ਸਕਦਾ ਹੈ।

(੪) ਹੇ ਸੁੰਦਰਤਾ ਦੇ ਪੁੰਜ ਗੋਬਿੰਦ ਮੈਨੂੰ ਭੈ ਸਾਗਰ ਤੋਂ ਪਾਰ ਕਰੋ ਅਰਥਾਤ ਨਿਰਭੈ ਪਦ ਬਖਸ਼ੋ। ਸੈਣ ਆਖਦਾ ਹੈ। (ਨਿਰਭੈ ਪਦ ਦੀ ਪ੍ਰਾਪਤੀ ਲਈ) ਅਨੰਦਮਈ ਨਿਰੰਕਾਰ ਦਾ ਭਜਨ ਕਰੋ।

# ਭਗਤ ਭੀਖਨ

ਖਿਆਲ ਕੀਤਾ ਜਾਂਦਾ ਹੈ ਕਿ ਇਹ ਭਗਤ ਸ਼ੇਖ ਭੀਖਨ ਸੂਫੀ ਫਕੀਰ ਸੀ ਜੋ ਲਖਨਊ ਦੀ ਸਰਕਾਰ ਦੇ ਪਰਗਨੇ ਕਾਕੋਰੀ ਦਾ ਵਸਨੀਕ ਸੀ। ਬਦਾਯੂਨੀ ਇਕ ਫਾਰਸੀ ਇਤਿਹਾਸਕਾਰ ਅਨੁਸਾਰ ਇਹ ਆਪਣੇ ਸਮੇਂ ਵਿਚ ਸਭ ਤੋਂ ਵਧ ਵਿਦਵਾਨ ਸੀ। ਇਹ ੧੫੭੩-੭੪ ਸੰਨ ਈਸਵੀ ਵਿਚ ਕਾਲਵਸ ਹੋਇਆ ਇਹ ਵੀ ਖਿਆਲ ਕੀਤਾ ਜਾਂਦਾ ਹੈ ਕਿ ਸ਼ੇਖ ਭੀਖਨ ਭਗਤ ਕਬੀਰ ਦਾ ਚੇਲਾ ਸੀ।

## ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

੧ ੴ ਸਤਿਗੁਰਪ੍ਰਸਾਦਿ ॥

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ੧ ॥ ਰਾਮ ਰਾਇ ਹੋਹਿ ਬੈਦ ਬਨਵਾਰੀ। ਅਪਨੇ ਸੰਤਹ ਲੇਹੁ ਉਬਾਰੀ ॥ ੧ ॥ ਰਹਾਉ ॥**
**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ। ਐਸੀ ਬੇਦਨ ਉਪਜਿ ਖਰੀ ਭਈ ਵਾਕਾ ਅਉਖਧੁ ਨਾਹੀ ॥ ੨ ॥**
**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ। ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ ੩ ॥ ੧ ॥**

ਖੀਨਾ=ਨਿਰਬਲ ਹੋ ਗਇਆ। ਦੁੱਧਵਾਨੀ=ਦੁਧ ਵਾਂਗ ਚਿੱਟੇ।

ਬਨਵਾਰੀ=ਸੰਸਾਰ ਰੂਪ ਬਨ ਦੇ ਵਾਲੀ। ਬੇਦਨ=ਦੁਖ। ਅਉਖਧੁ=ਦਾਰੂ।

**ਅਰਥ**—(੧) ਅੱਖਾਂ ਵਿਚੋਂ ਪਾਣੀ ਵਗਦਾ ਹੈ, ਸਰੀਰ ਨਿਰਬਲ ਹੋ ਗਇਆ ਹੈ। ਕੇਸ ਚਿੱਟੇ ਹੋ ਗਏ ਹਨ, ਗਲਾ (ਕਫ ਨਾਲ) ਰੁਕ ਜਾਂਦਾ ਹੈ। ਵਿਚੋਂ ਅਵਾਜ਼ ਭੀ ਨਹੀਂ ਨਿਕਲਦੀ। ਹੇ ਪ੍ਰਾਣੀ! ਹੁਣ ਕੀ ਕਰੇਂਗਾ ? ਹੇ ਰਾਜਾ ਰਾਮ! ਹੇ ਸੰਸਾਰ ਦੇ ਵਾਲੀ! ਤੁਸੀਂ ਹੁਣ ਵੈਦ ਬਣੋ, ਤੇ ਆਪਣੇ ਸੰਤਾਂ ਨੂੰ ਬਚਾ ਲਵੋ।

(੨) ਸਿਰ ਦੁਖਦਾ ਹੈ, ਪਿੰਡੇ ਵਿਚ ਸੜਨ ਹੈ। ਕਲੇਜੇ ਵਿਚ ਡਾਢੀ ਪੀੜ ਹੈ, ਐਹੋ ਜੇਹਾ ਦੁਖ ਲਗ ਗਇਆ ਹੈ ਕਿ ਜਿਸ ਦਾ ਦਾਰੂ ਹੀ ਕੋਈ ਨਹੀਂ।

(੩) ਹਰੀ ਦਾ ਨਾਮ ਜੋ ਜਲ ਵਾਂਗ ਨਿਰਮਲ ਤੇ ਅੰਮ੍ਰਿਤ ਰੂਪ ਹੈ, ਇਹੋ ਇਕ ਦਵਾਈ ਸਾਰੇ ਜਗਤ ਵਿਚ ਹੈ। ਗੁਰੂ ਦੀ ਕਿਰਪਾ ਨਾਲ (ਇਹ ਦਵਾ ਲੈ) ਮੁਕਤ ਦਾ ਦਰਵਾਜ਼ਾ ਪ੍ਰਾਪਤ ਕਰੋ। ਦਾਸ ਭੀਖਨ ਇਹੀ ਬੇਨਤੀ ਕਰਦਾ ਹੈ।

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ। ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥ ੧ ॥ ਹਰਿ ਗੁਨ ਕਹਤੇ ਕਹਨੁ ਨ ਜਾਈ। ਜੈਸੇ ਗੂੰਗੇ ਕੀ ਮਿਠਿਆਈ ॥ ੧ ॥ ਰਹਾਉ ॥**

**ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤਿ ਚੇਤੇ ਸੁਖੁ ਹੋਈ ॥ ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥ ੨ ॥ ੨ ॥**

**ਅਰਥ**—(੧) ਨਾਮ ਵਰਗਾ ਰਤਨ ਤੇ ਅਮੋਲਕ ਪਦਾਰਥ ਪੁੰਨਾਂ ਕਰਕੇ ਲੱਭਾ ਹੈ। ਕਈ ਜਤਨ ਕੀਤੇ, ਜੋ ਇਹ ਰਤਨ ਰਿਦੇ ਵਿਚ ਹੀ ਰਹੇ, ਪਰ ਰਤਨ ਲੁਕਾਇਆ ਲੁਕਦਾ ਨਹੀਂ। ਹਰੀ ਦੇ ਗੁਣ ਕਥਨ ਕਰਦਿਆਂ ਕਹੇ ਨਹੀਂ ਜਾਂਦੇ, ਜਿਕੁਰ ਗੂੰਗਾ ਮਿਠਿਆਈ (ਦਾ ਸੁਆਦ ਨਹੀਂ ਦੱਸ ਸਕਦਾ)।

(੨) ਜੀਭ ਨੂੰ ਜਪਦਿਆਂ, ਕੰਨਾਂ ਨੂੰ ਸੁਣਦਿਆਂ ਤੇ ਚਿੱਤ ਨੂੰ ਯਾਦ ਕਰਦਿਆਂ ਸੁਖ ਹੁੰਦਾ ਹੈ। ਭੀਖਨ ਜੀ ਕਹਿੰਦੇ ਹਨ, ਦੋਹਾਂ ਅੱਖਾਂ ਨੂੰ ਭੀ ਸੰਤੋਖ ਆ ਗਇਆ ਹੈ। ਜਿੱਧਰ ਦੇਖਦਾ ਹਾਂ ਉਹੋ ਹੀ ਉਹੋ ਹੈ।

## ਭਗਤ ਸੂਰਦਾਸ

ਭਾਈ ਕਾਹਨ ਸਿੰਘ ਜੀ ਅਨੁਸਾਰ ਇਹ ਸੂਰਦਾਸ ਜਿਸ ਦਾ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਉਹ ਸੂਰਦਾਸ ਨਹੀਂ ਜੋ ਨੇਤ੍ਰ ਹੀਨ ਸੀ ਤੇ ਬਿੰਦ੍ਰਾਬਨ ਦਾ ਵਾਸੀ ਸੀ। ਕ੍ਰਿਸ਼ਨ ਭਗਤੀ ਵਿਚ ਇਸ ਦੇ ਭਜਨ ਵੈਸ਼ਨਵਾਂ ਵਿਚ ਬੜੇ ਪ੍ਰੇਮ ਨਾਲ ਗਾਏ ਜਾਂਦੇ ਹਨ। ਮੈਕਾਲਿਫ ਸਾਹਿਬ ਦਾ ਇਹ ਲਿਖਣਾ ਵੀ ਠੀਕ ਨਹੀਂ ਕਿ ਇਸ ਦਾ ਭਜਨ ਜਿਸ ਦੀ ਇਕ ਤੁਕ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ, ਸਾਰਾ ਲਿਖ ਕੇ ਉਪਰ ਹੜਤਾਲ ਫੇਰੀ ਹੋਈ ਹੈ। ਸ੍ਰੀ ਕਰਤਾਰਪੁਰੀ ਬੀੜ ਵਿਚ ਵੀ ਈਹੋ ਇਕੋ ਤੁਕ ਹੈ।

ਸੂਰਦਾਸ ਜਿਸ ਦਾ ਪੂਰਾ ਸ਼ਬਦ ਦਰਜ ਹੈ ਦਾ ਅਸਲੀ ਨਾਮ ਮਦਨ ਮੋਹਨ ਸੀ। ਇਹ ਸੰਮਤ ੧੫੮੬ ਵਿਚ ਪੈਦਾ ਹੋਇਆ ਅਤੇ ਫਾਰਸੀ, ਹਿੰਦੀ ਅਤੇ ਸੰਸਕ੍ਰਿਤ ਦਾ ਪੂਰਨ ਵਿਦਵਾਨ ਸੀ। ਅਕਬਰ ਬਾਦਸ਼ਾਹ ਨੇ ਸੰਦੀਲਾ ਦਾ ਹਾਕਮ ਥਾਪਿਆ ਪਰੰਤੂ ਇਸ ਨੇ ਸਾਰੀ ਆਮਦਨੀ ਸਾਧਾਂ ਸੰਤਾਂ ਅਤੇ ਗਰੀਬਾਂ ਦੀ ਸੇਵਾ ਵਿਚ ਖਰਚ ਦਿਤੀ। ਜਦੋਂ ਸਰਕਾਰੀ ਅਫਸਰ ਹਿਸਾਬ ਕਰਨ ਆਏ ਤਾਂ ਇਹ ਜੰਗਲ ਵਿਚ ਨਸ ਗਇਆ। ਆਖਦੇ ਹਨ ਅਕਬਰ ਨੂੰ ਜਦੋਂ ਪਤਾ ਲਗਾ ਕਿ ਇਸ ਨੇ ਪੈਸਾ ਆਪਣੇ ਐਸ਼ ਵਿਚ ਨਹੀਂ ਖਰਚਿਆ ਤਾਂ ਉਸ ਨੂੰ ਮਾਫ ਕਰ ਦਿਤਾ ਅਤੇ ਫਿਰ ਸੰਦੀਲਾ ਦਾ ਹੀ ਹਾਕਮ ਬਣਾ ਦਿਤਾ। ਉਸ ਨੇ ਫਿਰ ਸਾਰੀ ਆਮਦਨ ਅਗੇ ਵਾਂਗ ਖਰਚ ਕਰ ਦਿਤੀ। ਹੁਣ ਟੋਡਰ ਮਲ ਦੇ ਜ਼ੋਰ ਦੇਣ ਪੁਰ ਉਸ ਨੂੰ ਕੈਦ ਕਰ ਦਿਤਾ ਗਇਆ। ਜਦੋਂ ਕੈਦ ਤੋਂ ਛੁਟਕਾਰਾ ਮਿਲਿਆ ਤਾਂ ਬਾਕੀ ਉਮਰ ਉਸ ਨੇ ਭਜਨ ਬੰਦਗੀ ਵਿਚ ਗੁਜ਼ਾਰ ਦਿਤੀ। ਉਸ ਦੀ ਸਮਾਧੀ ਕਾਸੀ ਪਾਸ ਵਿਦਮਾਨ ਹੈ।

### ਛਾਡਿ ਮਨ ਹਰਿ ਬਿਮੁਖਨ ਕੋ ਸੰਗੁ

ਇਹ ਤੁਕ ਸੂਰਦਾਸ ਦੇ ਇਕ ਪਦੇ ਵਿਚੋਂ ਹੈ। ਇਕੋ ਹੀ ਤੁਕ ਚੜ੍ਹੀ ਹੈ।

ਅਰਥ ਸਾਫ ਹੈ :

ਹੇ ਮਨ ! ਹਰੀ ਤੋਂ ਬੇਮੁਖਾਂ ਦਾ ਸੰਗ ਛੱਡ ਦੇ।

## ਸਾਰੰਗ ਮਹਲਾ ੫ ਸੂਰਦਾਸ

ੴ ਸਤਿਗੁਰਪ੍ਰਸਾਦਿ ॥

**ਹਰਿ ਦੇ ਸੰਗ ਬਸੇ ਹਰਿ ਲੋਕ ॥**
**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥**
**॥ ੧ ॥ ਰਹਾਉ ॥**
**ਦਰਸਨੁ ਪੇਖਿ ਭਏ ਨਿਰ ਬਿਖਈ ਪਾਏ ਹੈ ਸਗਲੇ ਥੋਕ ॥**
**ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥**
**ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥**
**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥ ੨ ॥ ੧ ॥ ੮ ॥**

ਬਦਨ=ਮੂੰਹ। ਅਲੋਕ=ਵੇਖ ਕੇ।

### ਅਰਥ

ਹਰੀ ਦੇ ਲੋਕ ਹਰੀ ਦੇ ਸੰਗ ਰਹਿੰਦੇ ਹਨ। ਉਨ੍ਹਾਂ ਤਨ ਤੇ ਮਨ ਅਰਪ ਕੇ ਸਾਰਾ ਸਰਬੰਸ ਹੀ ਸੌਂਪ ਦਿਤਾ ਹੈ। ਹੁਣ ਤੁਰੀਆਂ (ਸਹਜ) ਦੇ ਅਨੰਦ ਦੀ ਧੁਨ ਵਿਚ ਮਸਤ ਹਨ। ਨਿਰੰਕਾਰ ਦਾ ਦਰਸ਼ਨ ਕਰਕੇ ਵਿਸ਼ਿਆਂ ਤੋਂ ਰਹਿਤ ਹੋ ਗਏ ਹਨ। ਸਾਰੇ ਥੋਕ ਹੀ ਉਨ੍ਹਾਂ ਨੂੰ ਲਭ ਪਏ ਹਨ। ਸੁੰਦਰ ਚਿਹਰਾ ਦੇਖ ਕੇ ਹੁਣ ਹੋਰ ਚੀਜ਼ਾਂ ਨਾਲ ਉਨ੍ਹਾਂ ਦਾ ਕੋਈ ਕੰਮ ਨਹੀਂ ਰਹਿਆ।

(੨) ਨਿਰੰਕਾਰ ਨੂੰ ਛੱਡ ਕੇ ਜੋ ਹੋਰ ਦੀ ਲਾਲਸਾ ਕਰਦੇ ਹਨ ਉਹ ਕੋੜ੍ਹ ਵਾਲੇ ਸਰੀਰ ਪਰ ਜੋਕ ਵਾਂਗ ਹਨ[1]। ਸੂਰਦਾਸ ਜੀ ਕਹਿੰਦੇ ਹਨ ਪ੍ਰਭੂ ਨੇ ਇਹ ਮਨ ਆਪਣੇ ਹਥ ਵਿਚ ਲੈ ਕੇ ਇਹ ਲੋਕ ਤੇ ਪਰਲੋਕ ਸਾਨੂੰ ਦੇ ਦਿਤੇ ਹਨ। ਭਾਵ ਇਸ ਲੋਕ ਅਤੇ ਪਰਲੋਕ ਦੁਹਾਂ ਵਿਚ ਸੁਖੀ ਕਰ ਦਿਤਾ ਹੈ।

---

1. ਅੱਤ ਗੰਦਾ ਲਹੂ ਪੀ ਰਹੇ ਹਨ।

ੴ ਸਤਿਗੁਰਪ੍ਰਸਾਦਿ ॥

## ਰਾਗੁ ਮਾਰੂ ਬਾਣੀ ਨਾਮਦੇਉ ਜੀਉ ਕੀ ॥

**ਚਾਰਿ ਮੁਕਤਿ ਚਾਰੈ ਸਿਧਿ ਮਿਲ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥**
**ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥**
**ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥**
**ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮ ਪਰਿਓ**
**॥ ੧ ॥ ਰਹਾਉ ॥**
**ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥**
**ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥ ੨ ॥**
**ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥**
**ਨਉਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥**
**ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥**
**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥ ੪ ॥ ੧ ॥**

ਚਾਰਿ ਮੁਕਤਿ:—ਸਾਲੋਕ, ਸਾਮੀਪ, ਸਾਰੂਪ, ਸਾਯੁਜ ਇਹ ਚਾਰ ਮੁਕਤੀਆਂ ਗਿਣੀਆਂ ਜਾਂਦੀਆਂ ਹਨ।

ਅੰਬ੍ਰੀਕ:—ਸੂਰਜ ਬੰਸੀ ਕੁਲ ਦਾ ਰਾਜਾ ਬੜਾ ਭਗਤ ਸੀ। ਇਸ ਨੇ ਵਰਤ ਰਖਿਆ ਹੋਇਆ ਸੀ। ਜਦੋਂ ਦੁਰਵਾਸਾ ਰਿਸ਼ੀ ਇਸ ਦੇ ਘਰ ਆਇਆ ਅੰਬ੍ਰੀਕ ਨੇ ਵਰਤ ਦੇ ਕਾਰਨ ਕੁਝ ਖਾਤਰ ਨ ਕੀਤੀ। ਦੁਰਵਾਸਾ ਕ੍ਰੋਧ ਵਿਚ ਆ ਸਰਾਪ ਦੇਣ ਲੱਗਾ। ਵਿਸ਼ਨੂੰ ਜੀ ਨੇ ਚਕ੍ਰ ਲੈ ਉਹਦੇ ਵਲ ਛਡਿਆ। ਦੁਰਵਾਸਾ ਸਾਰੇ ਜਹਾਨ ਵਿਚ ਸਿਰ ਲੁਕਾਉਂਦਾ ਫਿਰੇ, ਕਿਸੇ ਥਾਂ ਨਾ ਦਿਤੀ। ਛੇਕੜ ਅੰਬ੍ਰੀਕ ਨੇ ਹੀ ਸੁਦਰਸ਼ਨ ਚਕ੍ਰ ਤੋਂ ਬਚਾਇਆ।

ਬਲਿ:—ਪਤਾਲ ਦਾ ਰਾਜਾ ਸੀ, ਵਿਸ਼ਨੂੰ ਜੀ ਨੇ ਇਹਨੂੰ ਛੱਲਣ ਲਈ 'ਬਾਵਨ' ਅਰਥਾਤ ਬਉਣੇ ਦਾ ਅਵਤਾਰ ਧਾਰਿਆ ਤੇ ਇਹਤੋਂ ਕੁਟੀਆ ਲਈ ਢਾਈ ਕਦਮ ਧਰਤੀ ਮੰਗੀ। ਜਦ ਇਹ ਸੰਕਲਪ ਕਰ ਚੁਕਾ, ਵਿਸ਼ਨੂੰ ਨੇ ਵੈਰਾਟ ਰੂਪ ਧਾਰ ਤਿੰਨੇ ਲੋਕ ਦੋਹਾਂ ਕਰਮਾਂ ਵਿਚ ਮਾਪ ਲਏ ਤੇ ਅੱਧੇ ਵਿਚ ਬਲ ਦਾ ਸਰੀਰ ਵੀ ਲੈ ਲਇਆ। ਜਦ ਜਾਣ ਲੱਗਾ ਤਾਂ ਬਲ ਨੇ ਕਹਿਆ ਬਚਨ ਪਾਲੋ। ਮੇਰੇ ਦਰ ਤੇ ਕੁਟੀਆ ਬਣਾ ਕੇ ਰਹੋ, ਸੁ ਚਾਰ-ਚਾਰ ਮਹੀਨੇ ਵਿਸ਼ਨੂੰ, ਸ਼ਿਵ ਤੇ ਬ੍ਰਹਮਾ ਉਹਦੇ ਦਰ ਤੇ ਰਹਿੰਦੇ ਹਨ।

ਅਰਥ:—(1) ਚਾਰ ਮੁਕਤੀਆਂ ਹਨ। ਜਦੋਂ ਅਸੀਂ ਪਤੀ ਨਿਰੰਕਾਰ ਦੀ ਸ਼ਰਨ ਪਏ ਤੇ ਉਹਨੂੰ ਮਿਲੇ, ਚਾਰੇ ਹੀ ਸਿੱਧ ਹੋ ਗਈਆਂ। ਚਵ੍ਹਾਂ ਜੁਗਾਂ ਨੂੰ ਪਤਾ ਲਗਾ ਜੁ ਮੈਂ ਮੁਕਤ ਹੋ ਗਇਆ ਹਾਂ। ਜੱਸ ਤੇ ਕੀਰਤੀ ਦਾ ਮੇਰੇ ਮੱਥੇ ਤੇ ਛਤ੍ਰ ਧਰਿਆ ਗਇਆ।

ਰਾਜਾ ਰਾਮ ਦਾ ਜਾਪ ਕਰ ਕਰ ਕੇ ਕੌਣ ਕੌਣ ਨਹੀਂ ਤਰਿਆ ? ਜਿਹਨੂੰ ਗੁਰਾਂ ਉਪਦੇਸ਼ ਦਿੱਤਾ ਤੇ ਉਹਨੇ ਸੰਤਸੰਗ ਕੀਤਾ, ਉਹਜਾ ਨਾਮ 'ਭਗਤ' 'ਭਗਤ' ਕਰ ਕੇ ਉੱਘਾ ਹੋ ਗਇਆ।

(੨) ਹਰੀ ਦੇ ਹੱਥ ਸੰਖ ਤੇ ਚੱਕ੍ਰ, ਗਲ ਮਾਲਾ, ਮੱਥੇ ਤੇ ਤਿਲਕ ਸੋਭ ਰਹਿਆ ਹੈ, ਉਹਦਾ ਪ੍ਰਤਾਪ ਦੇਖ ਕੇ ਜਮ ਡਰ ਗਇਆ। ਰਾਮ ਦੇ ਬਲ ਨਾਲ ਨਿਡਰ ਹੋਏ ਗੱਜ ਰਹੇ ਹਾਂ। ਜਨਮ ਮਰਨ ਦਾ ਦੁਖ ਉਹਨੇ ਕੱਟ ਦਿੱਤਾ ਹੈ।

(੩) ਅੰਬ੍ਰੀਕ ਨੂੰ ਜਿਹਨੇ ਨਿਰਭੈ ਪਦ ਦਿੱਤਾ, ਤੇ ਭਭੀਖਨ ਦਾ ਰਾਜ ਵਧਾਇਆ, ਉਸ ਠਾਕਰ ਨੇ ਸੁਦਾਮੇ ਨੂੰ ਨੌ ਨਿੱਧਾਂ ਦੇ ਦਿੱਤੀਆਂ। ਧ੍ਰੂ ਨੂੰ ਉਹ ਅਟੱਲ ਪਦਵੀ ਬਖਸ਼ੀ ਜੋ ਅਜ ਭੀ ਨਾਸ਼ ਨਹੀਂ ਹੋਈ।

(4) ਨਰਸਿੰਘ ਦਾ ਰੂਪ ਧਾਰ ਭਗਤ ਪ੍ਰਹਿਲਾਦ ਦੇ ਲਈ ਹਰਨਾਕਸ਼ ਨੂੰ ਮਾਰਿਆ, ਨਾਮਦੇਵ ਜੀ ਕਹਿੰਦੇ ਹਨ, ਕੇਸ਼ਵ ਭਗਤ ਦੇ ਵੱਸ ਹੋ ਜਾਂਦਾ ਹੈ, ਉਹ ਅਜੇ ਭੀ ਰਾਜਾ ਬਲ ਦੇ ਦਰ ਤੇ ਖੜੋਤਾ ਹੈ।